# ਸਤਿਜੁਗ



















ਸ੍ਰੀ ਜੀਵਨ ਨਗਰ



੧ਓ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।

ਕਲਿਜੁਗ ਮੈਂ ਸਤਿਜੁਗ ਵਰਤਾਊਂ। ਤਬ੍ਹੀ ਬਾਰ੍ਹਵਾਂ ਬਪ ਕਹਾਊਂ।

ਚੰਦਾ
ਦੇਸ ਸਲਾਨਾ ੬)
ਛੇਮਾਹੀ ੩॥)

# ਸਤਿਜੁਗ

ਚੰਦਾ
ਸਲਾਨਾ ਪ੍ਰਦੇਸ ੮)
ਛੇਮਾਹੀ ੫)

ਸ੍ਰੀ ਜੀਵਨ ਨਗਰ

ਜਲਦ ੩੧] ਫੱਗਣ ਸੰ: ੨੦੧੨ ਸੰ: ਸ੍ਰੀ ਸਤਿਗੁਰੂ ਰਾਮ ਸਿੰਘ ਜੀ ੧੪੧ [ਨੰ: ੨

## ਹੋਲੇ ਤੇ ਪੁਰਬ

ਨਾਮਧਾਰੀ ਸਾਧ ਸੰਗਤ ਹੋਲੇ ਦੀ ਮਹਾਨਤਾ ਨੂੰ ਭਲੀ ਭਾਂਤ ਜਾਣਦੀ ਹੈ ਇਹ ਹੋਲੇ ਹੀ ਹਨ ਜਿਨ੍ਹਾਂ ਦੀ ਕਿਰਪਾ ਸਦਕਾ ਅਤ ਕਰੜਾਈਆਂ ਤੇ ਸਖਤੀਆਂ ਨੂੰ ਝਲਦਾ ਨਾਮਧਾਰੀ ਪੰਥ ਅਗੇ ਹੀ ਅਗੇ ਵਧਦਾ ਰਿਹਾ ਹੈ-ਸ੍ਰੀ ਸਤਿਗੁਰੂ ਹਰੀ ਸਿੰਘ ਜੀ ਨੇ ਅਨੇਕਾਂ ਮੁਸੀਬਤਾਂ ਝੱਲ ਕੇ ਇਸ ਉਤਸਵ ਨੂੰ ਆਪਣੇ ਸਮੇਂ ਵਿਚ ਸਦਾ ਮਨਾਇਆ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਜੇਹੜੇ ਹੋਲੇ ਅਪਣੇ ਸਮੇਂ ਕੀਤੇ ਹਨ ਉਹਨਾਂ ਬਾਬਤ ਕਹਿਣਾ ਹੀ ਕੀਹ ਹੈ,--

ਹੋਲਾ ਸਾਡਾ ਵਾਰਸ਼ਕ ਪਰਵ ਹੈ-ਏਹੋ ਹੀ ਉਹ ਭਾਗਾਂ ਵਾਲਾ ਦਿਨ ਹੈ ਜਿਸ ਦਿਨ ਸ੍ਰੀ ਸਤਿਗੁਰੂ ਬਾਲਕ ਸਿੰਘ ਜੀ ਨੇ ਪੋਠਾਹਾਰ ਦੀ ਧਰਤੀ ਨੂੰ ਭਾਗ ਲਾਕੇ ਸੰਸਾਰ ਨੂੰ ਨਾਮ ਅੰਮਰਤ ਦੀ ਦਾਤ ਬਖਸੀ ਸੀ, ਸਤਿਗੁਰੂ ਬਾਲਕ ਸਿੰਘ ਜੀ ਨੇ ਪਰਮੇਸੁਰ ਤੋਂ ਭੁਲੀਆਂ ਰੂਹਾਂ ਤੇ ਤਪਦੇ ਹਿਰਦਿਆਂ ਨੂੰ ਠੰਡਕ ਪੁਚਾਣ ਹਿਤ ਇਸੇ ਪਰਵ ਹੋਲੇ ਵਾਲੇ ਦਿਨ ਹੀ ਅਪਨੇ ਪ੍ਰਾਦੁਰ ਭਾਵ ਕੀਤਾ ਸੀ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਸਾਹਮਣੇ ਭਾਵੇਂ ਸ੍ਰੀ ਕਲਗੀ ਧਰ ਜੀ ਦਾ ਅਸਥਾਪਨ ਕੀਤਾ ਹੋਲਾ ਵੀ ਮਹਾਨਤਾ ਰਖਦਾ ਸੀ, ਪਰ ਨਾਲ ਹੀ ਬਾਰ੍ਹਵੇਂ ਪਾਤਸ਼ਾਹ ਜੀ ਦਾ ਜਨਮ ਦਿਨ ਵੀ ਵਿਸ਼ੇਸ਼ ਸੀ, ਜਿਸ ਕਰਕੇ ਆਪਨੇ ਹੋਲੇ ਨੂੰ ਐਡੀ ਵਡਿਆਈ ਦਿਤੀ, ਅਪਣੇ ਗੁਰੂ ਸ੍ਰੀ ਸਤਿਗੁਰੂ ਬਾਲਕ ਸਿੰਘ ਜੀ ਦੇ ਪਰਵ ਨੂੰ ਮਨਾਕੇ ਉਹਨਾਂ ਇਹ ਦਸਿਆ ਕਿ ਆਪਣੇ ਸਤਿਗੁਰੂ ਜੀ ਦੇ ਪੁਰਬ ਮਨਾਣ ਵਿਚ ਹੀ ਸਿਖਾਂ ਦੀ ਕਲਿਆਣ ਹੈ।

ਫਿਰ ਏਹ ਨਾਮਧਾਰੀ ਪੁਰਬ (ਹੋਲਾ) ਸਦਾ ਫਿਰ ਕੇ ਆਉਂਦਾ ਰਹਿੰਦਾ ਹੈ, ਅਜ ਤਕ ਬਹੁਤੇ ਹੋਲੇ ਪਿੰਡਾਂ ਵਿਚ ਹੀ ਹੁੰਦੇ ਰਹੇ ਹਨ, ਬਹੁਤ ਥੋੜੇ ਹੋਲੇ ਸ਼ਹਿਰਾਂ ਵਿਚ ਹੋਏ ਹਨ, ਇਸ ਵਿਚ ਸਤਿਗੁਰਾਂ ਦੀ ਸੂਝਬੂਝ ਵਿਸ਼ੇਸ਼ ਕਰਕੇ ਪ੍ਰਗਟ ਹੁੰਦੀ ਹੈ, ਪੇਂਡੂ ਲੋਕ ਆਮ

ਕਰਕੇ ਹਰ ਕੰਮ ਤੋਂ ਪਛੜੇ ਹੁੰਦੇ ਹਨ ਜਿਸ ਕਰਕੇ ਉਹਨਾਂ ਨੂੰ ਜਾਗਰਤ ਕਰਨਾ ਬੜਾ ਜ਼ਰੂਰੀ ਹੁੰਦਾ ਹੈ ਏਹੋ ਵਜਾ ਸੀ ਕਿ ਸਤਿਗੁਰਾਂ ਨੇ ਸ਼ਾਹਰਾਂ ਨਾਲੋਂ ਪਿੰਡਾਂ ਨੂੰ ਪਹਿਲੀਆਂ ਦਿਤੀ– ਨਾਮਧਾਰੀ ਲਹਿਰ ਅਜ ਤਕ ਜਿਨੀਂ ਪਿੰਡਾਂ ਵਿਚ ਫੈਲੀ ਹੈ ਏਨੀ ਸ਼ਹਿਰਾਂ ਵਿਚ ਨਹੀਂ ਪੇਂਡੂ ਲੋਕ ਆਮ ਸਿੱਧੇ ਪੱਧਰੇ–ਵਲ ਛਲ ਤੋਂ ਰਹਿਤ ਤੇ ਉਹਨਾਂ ਦਾ ਹਿਰਦਾ ਕਿਸੇ ਹਰ ਅਜਹੀ ਗਲ ਨੂੰ ਛੇਤੀ ਕਬੂਲ ਕਰ ਲੈਂਦਾ ਹੈ ਜੇਹੜੀ ਉਹਨਾਂ ਨੂੰ ਜਚ ਜਾਵੇ। ਬਹੁਤ ਘਟ ਮਿਸਾਲਾਂ ਸਾਨੂੰ ਮਿਲ ਦੀਆਂ ਹਨ ਜਿਨਾਂ ਵਿਚੋਂ ਸ਼ਹਿਰੀ ਜੀਵਨ ਵਾਲੇ ਗੁਰਮੁਖਾਂ ਨੇ ਪੇਂਡੂ ਲੋਕਾਂ ਵਾਂਗ ਕੁਰ– ਬਾਨੀਆਂ ਤੇ ਹਿਮਤ ਵਿਖਾਈ ਹੋਵੇ–ਇਸ ਦੇ ਕਾਰਨ ਅਨੇਕਾਂ ਹੋ ਸਕਦੇ ਹਨ ਪਰ ਸਭ ਤੋਂ ਵਡਾ ਕਾਰਨ ਇਹ ਹੁੰਦਾ ਹੈ ਕਿ ਸ਼ਹਿਰੀ ਲੋਕਾਂ ਨੂੰ ਅਪਣੇ ਕੰਮਾਂ ਧੰਧਿਆਂ ਤੋਂ ਫੁਰਸਤ ਹੀ ਨਹੀਂ ਮਿਲਦੀ ਤੇ ਜੇ ਮਿਲਦੀ ਹੈ ਤਾਂ ਹਰ ਤਬਕੇ ਦੇ ਲੋਕਾਂ ਨੇ ਅਪਣੇ ੨ ਮਨੋ ਰੰਜਨ (ਮੌਜ) ਲਈ ਕੋਈ ਨਾ ਕੋਈ ਪਰੋਗ– ਰਾਮ ਬਣਾਏ ਹੁੰਦੇ ਹਨ, ਸ਼ਹਿਰ ਦੀ ਆਮ ਜਨਤਾ ਨੂੰ ਤਾਂ ਸਿਨਮੇ ਨੇ ਕਮਲਿਆਂ ਕਰ ਛਡਿਆ ਹੈ, ਕਿਉਂਕਿ ਰੋਜਾਨਾ ਕਾਰਜ ਕਰਮ ਮਨੁਖ ਨੂੰ ਅਪਣੇ ਵਲ ਬਦੋ ਬਦੀ ਖਿਚ ਲੈਂਦਾ ਹੈ ਇਸ ਵਾਸਤੇ ਸਿਨਮੇ ਨੇ ਲੋਕਾਂ ਦਾ ਮੂੰਹ ਧਰਮ ਵਲੋਂ ਮੋੜਕੇ ਫੈਸ਼ਨ ਪ੍ਰਸਤੀ ਵਲ ਕਰ ਦਿਤਾ ਹੈ ਅੱਜ ਉਸ ਧਰਮ ਤੇ ਮਿਸਥਾ ਨੂੰ ਦੁਨੀਆਂ ਵਿਚ ਰੱਬ ਦਾ ਦਰਜਾ ਦਿਤਾ ਜਾ ਸਕਦਾ ਹੈ ਜੇਹੜਾ ਏਸ ਬੀਮਾਰੀ ਨੂੰ ਲੋਕਾਂ ਦੇ ਗਲੋਂ ਲਾਹ ਦੇਵੇ ਦੂਸਰ ਇਸ ਰੰਗਾਂ ਨੇ ਛੋਟੇ ਤੋਂ ਲੈ ਕੇ ਵੱਡੇ ਅਮੀਰ ਤੋਂ ਗਰੀਬ ਅਨਪੜ ਤੋਂ ਲੈਕੇ ਚੋਟੀ ਦੇ ਪੜੇ ਲਿਖੇ ਆਦਮੀ ਨੂੰ ਆਪਣਾਂ ਸ਼ਕਾਰ ਬਣਾ ਲਿਆ ਹੈ ਤ ਨਾਲੇ ਪੜੇ ਲਿਖੇ ਸ਼ਹਿਰੀ ਲੋਕਾਂ ਦੇ ਹੋਰ ਅਨੇਕਾਂ ਵਿਸ਼ੇ ਹਨ, ਜਿਨਾਂ ਚੋਂ ਉਸਨੂੰ ਵੇਹਲ ਨਹੀਂ ਮਿਲਦਾ ਤੀਸਰਾ ਸ਼ਹਿਰੀ ਲੋਕਾਂ ਦੀ ਜਾਣਕਾਰੀ ਦਾ ਸਭ ਤੋਂ ਵਡਾ ਸਾਧਨ ਅਜ ਕਲ ਅਖਬਾਰ ਹੈ ਵਡੇ ਤੋਂ ਵਡਾ ਉਤਸ਼ਵ, ਮੇਲੇ–ਕਾਨਫ੍ਰੰਸਾਂ ਨੂੰ ਹਰ ਸ਼ਹਿਰੀ ਅਪਣੇ ਘਰ ਦਫਤਰ ਤੇ ਦੁਕਾਨਾਂ ਉਤੇ ਹੀ ਪੜਨ ਨੂੰ ਬਹੁਤੀ ਵਿਸ਼ੇਸ਼ਤਾ ਦੇਂਦਾ ਹੈ-ਏਹੋ ਕਾਰਨ ਹੈ ਕਿ ਅਜ ਤਕ ਸਤਿਗੁਰੂ ਰਾਮ ਸਿੰਘ ਜੀ ਤੋਂ ਲੈਕੇ ਜਿਨੇ ਹੋਲੇ ਹੋਏ ਹਨ ਉਹਨਾਂ ਵਿਚੋ ਬਹੁਤੇ ਪਿੰਡਾਂ ਦੇ ਹਿਸੇ ਆਏ।

ਕਾਂਗਰਸ ਦੇ ਬਹੁਤੇ ਸੈਸ਼ਨ (ਅਧਵੇਸ਼ਨਾਂ) ਵੀ ਪਿੰਡਾਂ ਵਿਚ ਹੀ ਹੁੰਦੇ ਰਹੇ ਹਨ। ਮਹਾ– ਤਮਾਂ ਗਾਂਧੀ ਜੀ ਵੀ ਸਤਿਗੁਰਾਂ ਵਾਂਗ ਬਹੁਤਾ ਕੰਮ ਪਿੰਡਾਂ ਵਿਚ ਕਰਣ ਨੂੰ ਵਿਸ਼ੇਸ਼ਤਾ ਦੇਂਦੇ ਸਨ।

ਇਹ ਐਤਕੀਂ ਦਾ ਸਾਡਾ ਹੋਲਾ ਕਿਸੇ ਨਿਕੇ ਮੋਟੇ ਸ਼ਹਿਰ ਵਿਚ ਨਹੀਂ ਸਗੋਂ ਭਾਰਤ ਦੀ ਰਾਜਧਾਨੀ ਦਿੱਲੀ ਵਿਚ ਹੋ ਰਿਹਾ ਹੈ, ਦਿੱਲੀ ਵਿਚ ਲੋਕਾਂ ਦਾ ਅਥਾਹ ਮੇਲਾ ਹਰ ਵੇਲੇ ਹਰ ਥਾਂ ਵੇਖਿਆ ਜਾ ਸਕਦਾ ਹੈ ਦਿੱਲੀ ਦੀ ਸੰਗਤ ਦੀ ਚਿਰ ਇੱਛਾ ਕਰਕੇ ਦੀਨ ਦਿਆਲ ਜੀ ਨੇ ਉਹਨਾਂ ਨੂੰ ਐਤਕੀ ਦਾ ਹੋਲਾ ਦੇ ਦਿਤਾ ਹੋਇਆ ਹੈ। ਏਸ ਮੇਲੇ ਵਿਚ ਲੋਕਾਂ ਸਾਹਮਣੇ ਲੋਕ ਕਲਿਆਣ ਦੇ ਪ੍ਰੋਗਰਾਮ ਰਖਣ ਲਈ ਕਾਫੀ ਉਦਮ ਕੀਤਾ ਜਾ ਰਿਹਾ ਹੈ। ਏਸ ਰਾਜਧਾਨੀ ਵਿਚ ਉਸਾਰੂ ਦੇ ਪ੍ਰੋਗਰਾਮ ਵਿਖਾਲਣ ਦਾ ਜਤਨ ਕੀਤਾ

ਜਾ ਰਿਹਾ ਹੈ ਜਿਸ ਦੇ ਕਿ ਇਹ ਯਗ ਹੈ।

ਸ੍ਰੀ ਸਚੇ ਪਾਤਸ਼ਾਹ ਲੋਕਾਂ ਤਕ ਠੀਕ ਠੀਕ ਨਾਲ ਤੇ ਰੋਜ਼ਾਨਾ ਪ੍ਰੋਗਰਾਮ ਪੁਚਾਣ ਵਾਸਤੇ ਦੋ ਪ੍ਰੈਸ ਕਾਨਫਰੰਸਾਂ ਵੀ ਕਰ ਚੁਕੇ ਹਨ। ਇਕ ਪਿਛਲੇ ਮਹੀਨੇ ੧੯ ਜਨਵਰੀ ਨੂੰ ਤੇ ਦੂਸਰੀ ੨੫ ਫਰਵਰੀ ਨੂੰ ਸ਼ਾਮ ਦੇ ੬ ਵਜੇ ਇਹ ਦੂਸਰੀ ਕਾਨਫ੍ਰੰਸ ਸ੍ਰ: ਸਰਾ ਸਿੰਘ ਜੀ ਦੇ ਕੁਆਟਰ ਵਿਚ ਕੀਤੀ ਗਈ ਜਿਸ ਵਿਚ ਪ੍ਰੈਸ ਨੁਮਾਇੰਦਿਆਂ ਅਗੇ ਸਤਿਗੁਰਾਂ ਹੋਲੇ ਦਾ ਮਿਸ਼ਨ ਰਖਦਿਆਂ ਕਿਹਾ ਕਿ ਹੋਲੇ ਦਾ ਦਿਲੀ ਵਿਚ ਕਰਨ ਦਾ ਖਾਸ ਮਨੋਰਥ ਇਹ ਵੀ ਹੈ ਕਿ ਲੋਕਾਂ ਨੂੰ ਇਹ ਪਤਾ ਲੱਗ ਸਕੇ ਕਿ ਅਜ ਦੇ ਭਿਆਨਕ ਸਮੇ ਵਿਚ ਅਜੇ ਵੀ ਉਹ ਮਰਯਾਦਾ ਕੈਮ ਹੈ ਜਿਹੜੀ ਸਾਡੇ ਰਿਸ਼ੀਆਂ ਨੇ ਪੁਰਾਤਨ ਸਮਿਆਂ ਵਿਚ ਚਲਾਈ ਸੀ ਹੱਵਨ ਯਗਾਂ ਗਊ ਰਖਿਆ ਸਾਦਾ ਵਿਆਹ ਰਸਮਾਂ ਤੇ ਨਾਮ ਸਿਮਰਣ ਇਸ ਉਤਸ਼ਵ ਦੇ ਵਿਸੇਸ਼ ਅੰਗ ਹੋਣਗੇ।

ਸੋ ਨਾਮਧਾਰੀ ਵੀਰ ਤੇ ਭੈਣਾਂ ਅਗੇ ਪ੍ਰਾਰਥਨਾ ਹੈ ਕਿ ਤੁਸਾਂ ਹਿੰਦੋਸਤਾਨ ਦੇ ਮਹਾਨ ਸ਼ਹਿਰ ਦਿਲੀ ਵਿਚ ਇਕਠੇ ਹੋਣਾਂ ਹੈ—ਨਾਮਧਾਰੀਆਂ ਨੂੰ ਮੇਰੇ ਖਿਆਲ ਵਿਚ ਉਪਦੇਸ਼ ਦੇਣਾ ਕਿ ਤੁਸੀ ਐਸਤ੍ਰਾਂ ਬਣਕੇ ਆਓ ਇਹ ਅਪਣੀ ਅਯੋਗਤਾ ਦਾ ਸਬੂਤ ਦੇਣ ਹੈ ਤੁਹਾਥੋਂ ਭੁਲਾ ਹੋਇਆ ਨਹੀਂ ਕਿ ਆਪਣੇ ਪ੍ਰੀਤਮ ਜੀ ਆਪਨੂੰ ਕਿਦਾਂ ਵੇਖਕੇ ਪ੍ਰਸੰਨ ਹਨ ਤੁਸਾਂ ਇਹ ਦਸਨਾ ਹੈ ਕਿ ਨਾਮਧਾਰੀਆਂ ਨੂੰ ਸਚ ਪਾਤਸ਼ਾਹ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਕਿਵੇਂ ਦੀ ਰਹਿਣੀ ਬਹਿਣੀ ਤੇ ਆਚਾਰ ਵਿਹਾਰ ਕਰਨਾਂ ਦਸਿਆ ਹੈ—ਤੁਸਾਂ ਇਹ ਸਬੂਤ ਦੇਣਾ ਹੈ ਕਿ ਤੁਸੀਂ ਸ਼ਹਿਰਾਂ ਦੀ ਭੜਕੀਲੀ ਤੇ ਰਮਕੀਲੀ ਰਹਿਣੀ ਬਹਿਣੀ ਨੂੰ ਪਸੰਦ ਨਹੀ ਕਰਦੇ ਤੁਹਾਡੇ ਕਪੜੇ ਤੇ ਲਿਬਾਸ ਵੇਖਕੇ ਸ਼ਹਿਰੀ ਲੋਕ ਰਸ਼ਕ ਨ ਕਰਨ ਤਾਂ ਆਪਦੀ ਸਾਦਗੀ ਕਿਸ ਕੰਮ? ਮੈਨੂੰ ਪਤਾ ਹੈ ਕਿ ਆਪਦੇ ਮੱਥੇ ਦਾ ਜਲਾਲ, ਤੁਹਾਡੀ ਤੰਦਰੁਸਤੀ ਤੇ ਹੈਂਜਾ ਜਹੀ ਚਾਲ ਵੇਖ ਹਰ ਦਰਸ਼ਕ ਤੁਹਾਨੂੰ ਭਾਗਾਂ ਵਾਲਾ ਕਹੇਗਾ ਆਸ ਹੈ ਕਿ ਤੁਸੀਂ ਦੁਧ ਵਰਗੇ ਚਿਟੇ ਬਸਤਰਾਂ ਵਿਚ ਹੀ ਏਥੇ ਦਰਸ਼ਨ ਦੇਵੋਗੇ ਕੋਈ ਨਾਮਧਾਰੀ ਏਹੋ ਜਹਾ ਨਹੀਂ ਹੋਵੇਗਾ ਜਹੜਾ ਆਪਣੇ ਗਲਦਾ ਸ਼ਿੰਗਾਰ (ਗਹਿਣਾ) ਉਨ ਦੀ ਮਾਲਾ ਤੋਂ ਖਾਲੀ ਹੋਵੇਗਾ।

ਮਾਈਆਂ ਦਾ ਵੀ ਫਰਜ ਹੈ ਕਿ ਓਹ ਵੀ ਰੰਗ ਬਰੰਗ ਕਪੜਿਆਂ ਨੂੰ ਨਾਲ ਨਹੀ ਲਿਆਉਣ ਗੀਆਂ ਅਵਲ ਤਾਂ ਨਾਮਧਾਰਨ ਭੈਣਾਂ ਇਨਾਂ ਦੁਨੀਆਂ ਵਾਲੇ ਫੈਸ਼ਨਾਂ ਤੋਂ ਅਗੇ ਹੀ ਬਰੀ ਹਨ ਪਰ ਫੇਰ ਵੀ ਜੇਹੜੀਆਂ ਭੈਣਾਂ ਦੁਨੀਆਂ ਦੀ ਵੇਖੋ ਵੇਖੀ ਏਸ ਮਰਜ਼ ਦਾ ਸ਼ਿਕਾਰ ਹੋ ਚੁਕੀਆਂ ਹਨ ਓਹ ਵੀ ਕਿਰਪਾ ਕਰਕੇ ਇਸ ਬੀਮਾਰੀ ਨੂੰ ਓਥੇ ਹੀ ਛਡ ਆਉਣ। ਹੋਲੇ ਵਿਚ ਕੇਵਲ ਚੂੜੀ ਵਾਲੀ ਸੁਥਨ ਤੇ ਸਾਦੇ ਕਪੜਿਆਂ ਨਾਲ ਹੀ ਆਉਣ ਤਾਕਿ ਓਹਨਾਂ ਤੋਂ ਵੀ ਸ਼ਹਿਰੀ ਦੇਵੀਆਂ ਕੁਝ ਸਬਕ ਹਾਸਲ ਕਰ ਸਕਣ ਹੋਲਾ ਫਰ ਵਰਹੇ ਪਿਛੋਂ ਆਵੇਗਾ ਪਤਾ ਨਹੀਂ ਏਸ ਸਮੇ ਵਿਚ ਕੀਹ ਕੁਝ ਤਬਦੀਲੀਆਂ ਹੋ ਜਾਣੀਆਂ ਹਨ ਆਵੋ ਤੇ ਆਕੇ ਸਤਿਗੁਰਾਂ ਦੇ ਦਰਸ਼ਨ ਕਰਕੇ ਆਪਣਾ ਜਨਮ ਸਫਲਾ ਕਰੋ ਫਿਰ ਇਹ ਮੌਕਾ ਖਬਰੇ ਮਿਲੇ ਕਿਨ ਮਿਲੇ।

  

ਅਨਵਾਦਕ—

# ਦੇਸ਼ ਦਾ ਕੀਮਤੀ ਸਰਮਾਇਆ

[ਬਲਵੰਤ ਸਿੰਘ ਜੀ ਪ੍ਰੇਮ ਆਯੁਰ ਵੈਦਿਕ ਫਾਰਮੇਸੀ ਦਿਲੀ

ਅਜ ਦੇਸ਼ ਦੇ ਹਰ ਸਮਝਦਾਰ ਆਦਮੀ ਦੀ ਜਬਾਨ ਤੇ ਗਊ ਬਧ ਬੰਦ ਕਰਨ ਦੀ ਮੰਗ ਹੈ, ਪਰ ਬੜੇ ਦੁਖ ਨਾਲ ਇਹ ਗੱਲ ਆਖਣੀ ਪੈਂਦੀ ਹੈ, ਕਿ ਕਾਂਗਰਸ ਸਰਕਾਰ ਨੇ ਕੰਨਾ ਵਿਚ ਰੂੰ ਲਈ ਹੋਈ ਹੈ ਜਦ ਕੇ ਅਜ਼ਾਦੀ ਲੈਣ ਤੋਂ ਪਹਿਲੇ ਕਾਂਗਰਸ ਨੇ ਲੋਕਾਂ ਨਾਲ ਇਕਰਾਰ ਕੀਤੇ ਸਨ ਕਿ ਅੰਗ੍ਰੇਜ ਦੇ ਚਲੇ ਜਾਣ ਤੋਂ ਪਿਛੋਂ ਸਮੁਚੇ ਭਾਰਤ ਵਿਚੋਂ ਗਊ ਬਧ ਉਕਾ ਹੀ ਬੰਦ ਕੀਤਾ ਜਾਵ ਗਾ, ਪਰ ਅਜ ਵੀ ਅਗੇ ਵਾਂਗੂ ਸਾਡਾ ਸਭਤੋਂ ਕੀਮਤੀ ਸਰਮਾਇਆ ਖਤਮ ਕੀਤਾ ਜਾ ਰਿਹਾ ਹੈ।

ਸਾਡੇ ਮੁਲਕ ਵਿਚ ਲਗ ਭਗ ਸਵੇ ਚਾਰ ਕਰੋੜ ਗਊਆਂ ਹਨ, ਜਿਹੜੀਆਂ ਤੀਹ ਕਰੋੜ ਮਣ ਦੁਧ ਦੇਂਦੀਆਂ ਹੈਨ ਤੇ ਯੂਰਪ ਵਿਚ ਵੀ ਭਾਰਤ ਦੇ ਬਰਾਬਰ ਹੀ ਗਊਆਂ ਹਨ, ਪਰ ਦੁਧ ਦੋ ਸੌ ਸਠ ਕਰੋੜ ਮਣ ਦੇਂਦੀਆਂ ਨੇ, ਸਾਡੇ ਦੇਸ਼ ਵਿਚ ਇਨੀ ਕਮੀ ਹਣ ਕਰਕੇ ਵੀ ਗਊਆਂ ਦੀ ਨਸਲ ਨੂੰ ਖਤਮ ਕੀਤਾ ਜਾ ਰਿਹਾ ਹੈ ਸੰ: ੧੯੧੭ ਵਿਚ ਕਲਕਤੇ ਹਾਈ ਕੋਰਟ ਚੀਫ ਜੱਜ ਮਿਸਟਰ ਜਾਨ ਉਡਰਫ ਨੇ ਹਰ ਸਾਲ ਇਕ ਕਰੋੜ ਗਊਆਂ ਦੇ ਕਤਲ ਹੋਣ ਦਾ ਅੰਦਾਜਾ ਲਾਇਆ ਸੀ, ਇਕ ਮਿੰਟ ਵਿਚ ਤਕਰੀ-ਬਨ ੨੦—੨੨ ਗਊਆਂ ਕਤਲ ਕੀਤੀਆਂ ਜਾਂਦੀਆਂ ਸਨ—

ਸਾਡੀ ਬਦ ਨਸੀਬੀ ਦੀ ਕਹਾਣੀ ਬੜੀ ਪੁਰਾਣੀ ਹੈ ਕਿ ਮੁਸਲਮਾਨ ਹਕੂਮਤ ਵੀ ਗਊਆਂ ਦਾ ਖਿਆਲ ਰਖਦੀ ਸੀ, ਅਕਬਰ ਤੇ ਜਹਾਂਗੀਰ ਦੇ ਵੇਲੇ ਸਾਰੇ ਬਾਦਸ਼ਾਹਾਂ ਨੇ ਦੇਸ ਦੇ ਵਾਸੀਆਂ ਦੇ ਜਜ਼ਬਿਆਂ ਦੀ ਕਦਰ ਕਰਦਿਆਂ ਹੋਇਆਂ ਗਊ ਬਧ ਬੰਦ ਕਰਵਾ ਦਿਤਾ ਸੀ, ਪਰ ਅਠਾਰਵੀ ਸਦੀ ਵਿਚ ਜਦੋਂ ਅੰਗਰੇਜ ਆਏ ਤੇ ਗਊ ਮਾਸ ਦੀ ਜਰੂਰਤ ਮੁਖ ਰਖਕੇ ਤੇ ਵਿਓਪਾਰਕ ਦ੍ਰਿਸਟੀ ਕੋਨ ਨਾਲ ਗਊ ਦਾ ਚਮੜਾ ਬਾਹਿਰ ਦੇ ਮੁਲਕਾਂ ਨੂੰ ਭੇਜਨ ਲਗ ਪੈ, ਤੇ ਗਊਆਂ ਦਾ ਕਤਲ ਹੋਣਾ ਆਮ ਹੋ ਗਿਆ।

ਤੇ ਉਸ ਵੇਲੇ ਹਰ ਰੋਜ ਅਠਾਈ ਹਜਾਰ ਪੰਜ ਸੌ ਖਲਾਂ ਜਹਾਜਾਂ ਦੇ ਰਾਹੀ ਵਲੈਤ ਤੇ ਹੋਰ ਮੁਲਕਾਂ ਨੂੰ ਭਜੀਆਂ ਜਾਂਦੀਆਂ ਸਨ, ਹਰ ਰੋਜ਼ ਦਸ ਹਜਾਰ ਮਣ ਹਡਾਂ ਚੌਦਾਂ ਹਜਾਰ ਪੰਜਸੌਚੁਣੀਆਂਹੋਈਆਂਗਊਆਂਮਿਲਦੀਆਂਸਨ ਹਰਸਾਲ ਦਸ ਲਖ ਡੰਗਰਾਂ ਦਾ ਸੁਕਾ ਗਸ਼ਤ, ਚੌਦਾਂ ਹਜਾਰ ਮਣ ਚਰਬੀ,ਤੇ ਅਠਾਈ ਹਜਾਰ ਪੰਜ ਸੌ ਮਣ ਸੁਕਾ ਹੋਇਆ ਖੂਨ ਦਾ ਪੌਡਰ, ਦੂਸਰੇ ਮੁਲਕਾਂ ਨੂੰ ਭੇਜਿਆ ਜਾਂਦਾ ਸੀ, ਇਸ ਤੋਂ ਬਿਨ ਪੰਝੀ ਹਜਾਰ ਰੁਪੈਆਂ ਦੀਆਂ ਹਡੀਆਂ ਵੀ ਭੇਜੀਆਂ ਜਾਂਦੀਆਂ ਸਨ, ਸੰਨ ੧੯੪੫-੪੬ ਤੋਂ ਬਾਦ ਪਾਕਸਤਾਨ ਨੂੰ ਛਡ ਕੇ ਅਕਲੇ ਹਿੰਦੋਸਤਾਨ ਤੋਂ ਹੀ ਦੂਸਰੇ ਮੁਲਕਾਂ ਨੂੰ ਭੇਜੇ ਹੋਇ ਸਮਾਨ ਦਾ ਵੇਰਵਾ ਇਸਤ੍ਰਾਂ ਹੈ।

ਵਛਿਆਂ ਦੀਆਂ ਖਲਾਂ—੧੬੨੦੦੦

ਗਊਆਂ ਦੀਆਂ ਕਚੀਆਂ ਖਲਾਂ—੧੦੫੦੦੦
ਗਊਆਂ ਦੀਆਂ ਟਿੰਡ ਖਲ—੧੩੦੦੦੦੦
ਤਿਆਰ ਕੀਤੀਆਂ ਹੋਈਆਂ ਖਲਾਂ-੭੫੦੦

ਸਾਡੇ ਦੇਸ਼ ਚੋਂ ਬਾਹਰ ਭੇਜਿਆ ਮਾਲ ਸਾਡੇ ਮੁਰਦਾ ਜਜ਼ਬੇ ਦੀ ਕਹਾਣੀ ਆਖਣੋਂ ਵਧ ਹੋਰ ਕੀ ਹੈ ?

੧੯੫੨—੫੩ ਵਿਚ ਬਾਹਿਰ ਭੇਜੇ ਹੋਇ ਮਾਲ ਦਾ ਵੇਰਵਾ ਇਸ ਪ੍ਰਕਾਰ ਹੈ, ।

ਵਛਿਆਂ ਦੀਆਂ ਖਲਾਂ—ਵੀਹ ਲਖ ਸਤ ਹਜਾਰ ਨੌ ਸੋ ਅਕਾਂਨਵੇਂ, ਗਊਆਂ ਦੀਆਂ ਕਚੀਆਂ ਖਲਾਂ—ਦਸ ਹਜਾਰ,ਗਊਆਂ ਦੀਆਂ ਟਿੰਡ ਖਲਾਂ—ਛਤਾਲੀ ਲਖ ਨੌ ਹਜਾਰ ਇਕ ਸੋ ਤਰਠ।

ਤਿਆਰ ਖਲਾਂ—ਇਕ ਲਖ ਪੰਜਾਹ ਹਜਾਰ, ਤੇ ਅਪਣੇ ਦੇਸ਼ ਵਿਚ ਵਰਤੋਂ ਵਾਲਾ ਮਾਲ ਇਸਤੋਂ ਬਿਨਾ ਹੈ, ੧੯੪੬ ਤੋਂ ੫੨ ਤਕਦੇ ਸਾਲਾਂ ਦੀ ਗਿਣਤੀ ਦੀ ਰੀਪੋਟ ਨਾ ਮਿਲ ਸਕੀ ਪਰ ਫਿਰਵੀ ਖਿਆਲ ਹੈ ਕਿ ੧੯੪੬ ਦੇ ਹਿਸਾਬ ਨਾਲ ਹੁਣ ਇਹਨਾਂ ਸਾਲਾਂ ਵਿਚ ਚਾਰ ਗੁਣਾਂ ਵਾਧਾ ਹੈ, ।

ਸਭਤੋਂ ਸ਼ਰਮ ਵਾਲੀ ਗਲ ਤਾਂ ਇਹ ਹੈ ਕਿ ਬਾਹਰ ਦੇ ਮੁਲਕਾਂ ਦੀ ਮੰਗ ਨੂੰ ਪੂਰਾ ਕਰਨ ਵਾਸਤੇ ਗਊਆਂ ਦਾ ਗਰਭ ਗਿਰਾਕੇ ਉਸ ਬਚੇ ਦੀ ਖਲ ਲਈ ਜਾਂਦੀ ਹੈ ਜਿਸ ਨੂੰ ਗੋਸੀਲਾ ਆਖਦੇ ਹਨ ਬਾਹਰ ਭੇਜੀ ਜਾਂਦੀ ਹੈ, ਇਹ ਗੋਸੀਲਾ ਚਮੜਾ ਰੇਸ਼ਮ ਦੇ ਵਾਂਗ ਮੁਲਾਇਮ ਹੁੰਦਾ ਹੈ।

ਅਜ ਵੀਹਵੀਂ ਸਦੀ ਵਿਚ ਇਨਸਾਨ ਜਰੂਰਤ ਤੋਂ ਜਿਆਦਾ ਤਰਕੀ ਪਸੰਦ ਤੇ ਫੈਸ਼ਨ ਪ੍ਰਸਤ ਬਣ ਗਿਆਏ, ਜਿਸਦਾ ਨਤੀਜਾ ਇਹ ਹੈ ਕਿ ਗੈਰ ਜਰੂਰਤ ਨੂੰ ਪੂਰਾ ਕਰਨ ਦੇ ਲਈ ਗਊ ਦੇ ਹਮਲ ਨੂੰ ਗਿਰਾਕੇ ਉਸਦੇ ਬਚੇ ਦੀ ਖਲ ਉਤਾਰ ਲੈਣਾ ਅਪਣਾ ਫਖਰ ਸਮਝਦਾ ਹੈ, ਇਹ ਖਲ ਦੂਸਰੀ ਖਲਾਂ ਨਾਲੋ ਕਾਫੀ ਮੈਂਹਿਗੀ ਹੈ ਤਕਰੀਬਨ ੭੫—੮੦ ਰੁਪੈ ਸੇਰ ਤਕ ਵਿਕਦੀ ਹੈ, ਦਿਲੀ ਇਸ ਬਿਓਪਾਰ ਦੀ ਸਭ ਤੋਂ ਵਡੀ ਮੰਡੀ ਹੈ, ਤੇ ੧੯੫੨ ਵਿਚ ਹਵਾਈ ਜਹਾਜ ਦੇ ਰਾਹੀਂ ਤਿੰਨ ਲਖ ਪੰਤਾਲੀ ਹਜਾਰ ਨੌ ਸੌ ਸਤ ਰੁਪੈ ਦੀਆਂ ਚਾਰ ਟਨ ਖਲਾਂ ਬਾਹਰ ਦੇ ਮੁਲਕਾਂ ਨੂੰ ਭੇਜੀਆਂ ਗਈਆਂ ਨੇ।

ਮਹਿਕਮਾਂ ਤਜਾਰਤ ਨੂੰ ਅਸੀਂ ਅਪੀਲ ਕਰਦੇ ਹਾਂ ਕਿਓਹ ਪੜਤਾਲ ਕਰਕੇ ਇਸ ਬਿਓਪਾਰ ਨੂੰ ਬੰਦ ਕਰੌਣ ਦੀ ਕ੍ਰਿਪਾ ਕਰੇ, ।

ਲੋਕਾਂ ਦੇ ਜਜਬੇ ਦੀ ਕਦਰ ਕਰਦਿਆਂ ਹੋਇਆਂ ਸਰਕਾਰ ਨੇ ਗਊਦੇ ਗੋਸ਼ਤ ਤੇ ਪਾਬੰਦੀ ਕਰ ਦਿਤੀ ਹੈ ਪਰ ਇਸ ਤੋਂ ਹੀ ਪੂਰਾ ਗਊ ਬਧ ਬੰਦ ਨਹੀਂ ਹੋ ਸਕਦਾ, ਸਰਕਾਰ ਨੂੰ ਚਾਹੀਦਾ ਹੈ ਕਿ ਗਊ ਦੇ ਦੂਸਰੇ ਜਿਸਮਾਨੀ ਹਿਸੇ ਤੇ ਉਹਨਾਂ ਤੋਂ ਹਾਸਲ ਹੋਣ ਵਾਲੀਆਂ ਦੂਸਰੀਆਂ ਚੀਜਾਂ ਦੀ ਤਜਾਰਤ ਬੰਦ ਕਰਾਏ।

ਸਰਕਾਰ ਨੇ ੧੯੪੭ ਨੂੰ (ਇਕ ਕਮੇਟੀ ਬਣਾਈ ਸੀ ਜਿਸਨੇ ੬ ਨਵੰਬਰ ੧੯੪੮ ਨੂੰ ਅਪਣੀਰੀਪੋਟ ਪੇਸ਼ ਕੀਤੀ ਸੀ,ਜਿਸ ਵਿਚ ਦੋ ਸਾਲ ਦੇ ਅੰਦਰ ਹੀ ਗਊਬਧ ਬੰਦ ਕਰਨ ਦੀ ਸਫਾਰਿਸ਼ ਕੀਤੀ ਗਈ ਸੀ, ਸੋ ਇਸ ਰੀਪੋਟ ਤੇ ਅਮਲ ਕਰਨਾ ਤੇ ਛਡਿਆ ਸਗੋਂ ਸਰਕਾਰ ਦੀ੧੯੪੮ ਦੀ ਬਾਹਰਲੇ ਮੁਲਕਾਂ ਦੀ ਤਜਾਰਿਤ ਨੂੰ ਤਰਕੀ ਦੇਣ ਵਾਲੀ ਕਮੇਟੀ ਤੇ ਐਗਰੀ ਕਲਚ ਮਿੰਟਰੀ (ਖੇਤੀ ਬਾੜੀ) ਦੇ ਅਖਵਾਰ ਨੇ ੨੦ ਦਸੰਬਰ ੧੯੫੦ ਨੂੰ ਖਲ

ਦੀ ਤਜਾਰਤ ਵਾਸਤੇ ਗਊਬਧ ਜਾਰੀ ਰਖਣ ਵਾਸਤੇ ਆਖਿਆ ਗਿਆ।

ਵਿਧਾਨ ਦੀ ਧਾਰਾ ੪੮ ਵਿਚ ਗਊਬਧ ਕਰਨ ਵੀ ਹਦਾਇਤ ਤਾਂ ਹੈ, ਪਰ ਉਸ ਤੇ ਉਕਾ ਹੀ ਨਹੀਂ ਧਿਆਨ ਹੋ ਰਿਹਾ, ਉਂਵ ਤਾਂ ਆਖਿਆ ਜਾ ਰਿਹਾ ਹੈ ਕਿ ਨਕੰਮੇ ਕਿਸਮ ਦੇ ਜਾਨਵਰ ਕਤਲ ਕੀਤੇ ਜਾਂਦੇ ਨੇ, ਪਰ ਅਸਲੀਅਤ ਇਹ ਹੈ, ਕਿ ਤਕਰੀਬਨ ਚੌਦਾਂ ਸਾਲ ਤੋਂ ਵਡੀ ਉਮਰ ਦੇ ਜਾਨਵਰ ਕਤਲ ਕਰਨ ਨਾਲ ਇਸ ਪੇਸ਼ੇ ਦੇ ਕੰਮ ਕਰਨ ਵਾਲਿਆਂ ਲੋਕਾਂ ਨੂੰ ਕੋਈ ਫਾਇਦਾ ਨਹੀਂ ਹੋ ਸਕਦਾ, ਇਸ ਲਈ ਚੰਗੇ ਜਾਨਵਰ ਹੀ ਵਰਤੋਂ ਵਿਚ ਲਿਆਂਦੇ ਜਾਂਦੇ ਨੇ, ਭਾਰਤ ਸਰਕਾਰ ਨੂੰ ਚਾਹੀਦਾ ਏ ਕਿ ਜਿਹੜੀ ਨਕੰਮੀ ਗਾਈਂ ਲੰਗੜੀ ਲੂਲੀ ਜਾਂ ਹੋਰ ਕਿਸੇ ਬਮਾਰੀ ਕਾਰਨ ਨਕੰਮੀ ਹੋ ਗਈ ਹੋਵੇ ਉਹਨਾ ਲਈ ਗਊਸ਼ਾਲਾ ਖੋਲੀਆਂ ਜਾਂਣ,।

# ਭੈਣੀ ਵਾਲਾ ਠਾਕਰ,

( ਸੰਤ ਸੰਪੂਰਨ ਸਿੰਘ ਜੀ ਦਿਲੀ )

ਭਾਗਾਂ ਬੀ ਭੈਣੀ ਵਾਲੇ ਦਾ, ਜਿਸ ਜੀਵ ਦੀਦਾਰਾ ਹੋ ਜਾਂਦਾ।
ਲਥ ਜਾਂਦੀ ਕਾਲਖ ਪਾਪਾਂ ਦੀ, ਮਨ ਉਜਲਾ ਸਾਰਾ ਹੋ ਜਾਂਦਾ।
ਜਿਸ ਜਿਸਨੇ ਪਲਾ ਪਕੜ ਲਿਆ, ਉਸ ਰਬੀ ਰੂਪ ਮੁਹਾਣੇ ਦਾ,।
ਉਹ ਨਾਮ ਜਹਾਜੇ ਚੜ ਜਾਂਦਾ, ਉਹ ਦਾ ਪਾਰ ਉਤਾਰਾ ਹੋ ਜਾਂਦਾ।
ਇਕ ਰੁਲਦੇ ਗੇਰੂ ਰੋੜੇ ਤੋਂ, ਅਨਮੋਲ ਜਵਾਹਰ ਬਨ ਜਾਵੇ।
ਰੰਗ ਰਤੇ ਉਸ ਦੇ ਨੈਣਾਂ ਵਿਚੋਂ, ਜਿਸ ਵਕਤ ਇਸ਼ਾਰਾ ਹੋ ਜਾਂਦਾ।
ਹੀਰਾ ਸਿੰਘ ਵਾਂਗੂ ਬਣ ਜਾਂਦਾ, ਉਹ ਹੀਰਾ ਤਾਜ ਸ਼ਹੀਦੀ ਦਾ।
ਜਿਹਨੂੰ ਮਿਲਦਾ ਕਾਮਲ ਕਾਰੀਗਰ, ਉਹ ਸਭ ਦਾ ਪਿਆਰਾ ਹੋ ਜਾਂਦਾ।
ਹਰਮੀਤ ਵਾਂਗ ਹਰੀ ਭਗਤਾ ਨੂੰ, ਜੇ ਧੰਨੇ ਵਾਂਗ ਰਿਝਾ ਲੈਂਦੇ।
ਭੈਣੀ ਵਾਲਾ ਠਾਕਰ ਫਿਰ, ਉਸ ਦਾ ਰਖਵਾਰਾ ਹੋ ਜਾਂਦਾ।

---

ਚਿਤਰ ਤੇਰਾ ਚੀਨੀ ਵਾਲੇ ਤਕ ਤਕ ਫੜ ਫੜ ਰੋਆਂ!
ਨਾਲ ਏਸ ਦੇ ਗੱਲਾਂ ਕਰ ਕਰ ਅੰਦਰ ਵੜ ਵੜ ਰੋਆਂ!
ਹਿਜਰ ਤੇਰੇ ਦੀ ਚੀਸ ਅਨੋਖੀ. ਇਕ ਪਲ ਚੈਨ ਨ ਪੈਂਦੀ
ਰਾਤ ਦਿਨੇ ਮੈਂ ਬਹਿ ਬਹਿ, ਪੈ ਪੈ, ਡਿਗ ਡਿਗ ਖੜ ਖੜ ਰੋਆ!
ਪਤ ਝੜ ਦਾ ਜਦ ਮੌਸਮ ਜਾਂਦਾ, ਆ ਬਸੰਤ ਛਾ ਜਾਂਦੀ,
ਮੇਰੇ ਦਿਲ ਨੂੰ ਲਾਂਬੂ ਲਗੇ, ਧੁਕ ਧੁਕ ਸੜ ਸੜ ਰੋਆਂ!

# ਡੰਗਰਾਂ ਵਿਚ ਹਲਕ

[ਡਾ: ਕਰਤਾਰ ਸਿੰਘ ਜੀ ਸਿਰਸਾ

ਇਹ ਰੋਗ ਕੁਤਿਆਂ ਤੇ ਬਿਲੀਆਂ ਨੂੰ ਖਾਸ ਕਰਕੇ ਹੁੰਦਾ ਹੈ ਪਰ ਕਿਸੇ ਵੀ ਹਲਕੇ ਜਾਨਵਰ ਦੇ ਕਟਨ ਨਾਲ ਦੂਸਰਾ ਅਰੋਗੀ ਜਾਨਵਰ ਹਲਕਾ ਹੋ ਜਾਂਦਾ ਹੈ।

**ਕਾਰਨ:**—ਰੋਗ ਦਾ ਕਾਰਨ ਇਕ ਖਾਸ ਕਿਸਮ ਦੇ ਜਰਾਸੀਮ ਜਿਸ ਨੂੰ ਅੰਗਰੇਜ਼ੀ ਵਿਚ 'ਵਰਮਜ਼' ਆਖਦੇ ਹਨ ਹੁੰਦੇ ਹਨ। ਇਹ ਜਰਾਸੀਮ ਖੁਰਦਬੀਨ ਰਾਹੀਂ ਵੀ ਨਹੀਂ ਦਿਸਦੇ। ਰੋਗੀ ਪਸ਼ੂ ਦੇ ਥੁਕ ਵਿਚ ਜਰਾਸੀਮ ਬਹੁਤ ਗਿਣਤੀ ਵਿਚ ਮੌਜੂਦ ਹੁੰਦੇ ਹਨ। ਆਦਮੀ ਜਾਂ ਕਿਸੇ ਹੋਰ ਜਾਨਵਰ ਨੂੰ ਜਦ ਐਸਾ ਰੋਗੀ ਕਟਦਾ ਹੈ ਤਾਂ ਦੰਦਾਂ ਨਾਲ ਹੋਏ ਹੋਏ ਜਖਮ ਰਾਹੀਂ ਇਹ ਜਰਾਸੀਮ ਸਾਰੇ ਸਰੀਰ ਅੰਦਰ ਦੌਰਾ ਕਰ ਜਾਂਦੇ ਹਨ। ੧ ਤੋਂ ੧੫ ਦਿਨਾਂ ਦੇ ਵਿਚ ਵਿਚ ਬੀਮਾਰੀ ਦੀਆਂ ਨਿਸ਼ਾਨੀਆਂ ਜ਼ਰੂਰ ਪੈਦਾ ਹੋ ਜਾਂਦੀਆਂ ਹਨ। ਪਰ ਕਈ ਵਾਰੀ ੧੮ ਮਹੀਨੇ ਤਕ ਵੀ ਬੀਮਾਰੀ ਦੀ ਹੋਂਦ ਦਾ ਪਤਾ ਨਹੀਂ ਲਗਦਾ। ਆਮ ਤੌਰ ਤੇ ੬ ਹਫਤਿਆਂ ਤਾਈਂ ਬੀਮਾਰੀ ਦੀਆਂ ਨਿਸ਼ਾਨੀਆਂ ਜ਼ਰੂਰ ਜ਼ਾਹਿਰ ਹੋ ਜਾਂਦੀਆਂ ਹਨ।

ਇਹ ਖਿਆਲ ਕਿ ਕੁਤੇ ਦੇ ਸਪ ਖਾਣ ਨਾਲ ਹਲਕ ਕੁਦ ਉਠਦਾ ਹੈ, ਬਿਲਕੁਲ ਵੈਹਮ ਤੇ ਗਲਤ ਖਿਆਲ ਪਰਚਲੱਤ ਹੈ।

**ਰੋਗ ਦੀਆਂ ਨਿਸ਼ਾਨੀਆਂ!**-ਰੋਗ ਦੀਆਂ ਨਿਸ਼ਾਨੀਆਂ ਦੇ ਹਿਸਾਬ ਨਾਲ, ਬੀਮਾਰੀ ਨੂੰ ਤਿਨਾਂ ਸਟੇਜਾਂ (ਹਿਸਿਆਂ) ਵਿਚ ਵੰਡਿਆ ਜਾ ਸਕਦਾ ਹੈ।

**ਰੋਗ ਦੀ ਪੈਹਲੀ**—ਸਟੇਜ ਵਿਚ ਰੋਗੀ ਦੀਆਂ ਆਮ ਆਦਤਾਂ ਤੇ ਸੁਭਾ ਵਿਚ ਫਰਕ ਆ ਜਾਂਦਾ ਹੈ। ਆਪਣੇ ਮਾਲਕ ਜਾਂ ਸਾਈਂ ਨਾਲ ਬੇ-ਪ੍ਰਵਾਹੀ ਜਹੀ ਕਰਨ ਲਗ ਜਾਂਦਾ ਹੈ ਤੇ ਆਮ ਹਾਲਤਾਂ ਨਾਲੋਂ ਥੋੜਾ ੨ ਸੁਸਤ ਜਿਹਾ ਰੈਂਹਦਾ ਹੈ। ਘਰ ਵਿਚ ਪਏ ਮੇਜ਼ ਕੁਰਸੀਆਂ ਜਾਂ ਮਕਾਨ ਦੀਆਂ ਨੁਕਰਾਂ ਵਿਚ ਲੁਕਣ ਦੀ ਕੋਸ਼ਸ਼ ਕਰਦਾ ਹੈ। ਤੇ ਹਨੇਰੇ ਵਿਚ ਰੈਹਣਾ ਜ਼ਿਆਦਾ ਪਸੰਦ ਕਰਦਾ ਹੈ। ਇਹ ਹਾਲ ਕੋਈ ਤਿਨ ੨ ਦਿਨ ਰੈਹਕੇ ਦੂਸਰੀ ਸਟੇਜ ਵਿਚ ਬਦਲ ਜਾਂਦਾ ਹੈ।

**ਦੂਸਰੀ ਸਟੇਜ**—ਵਿਚ ਰੋਗੀ ਵਧੇਰੇ ਘਬਰਾ ਉਠਦਾ ਹੈ। ਉਸ ਨੂੰ ਖੁਰਾਕ ਦਾ ਖਾਣਾ ਜਾਂ ਸੰਘੋਂ ਕੋਈ ਹੋਰ ਵਸਤ ਲੰਘਾਉਣਾ ਔਖਾ ਹੋ ਜਾਂਦਾ ਹੈ। ਉਂਵ ਹੀ ਮੂੰਹ ਚੁਕਕੇ ਹਵਾ ਵਿਚ ਵਢਣ ਦੀ ਕੋਸ਼ਸ਼ ਕਰਦਾ ਹੈ। ਥੋੜੇ ਜਹੇ ਖੜਾਕ ਤੋਂ ਘਾਬਰ ਜਾਂਦਾ ਹੈ। ਆਮ ਖਾਣ ਵਾਲੀਆਂ ਚੀਜ਼ਾਂ ਵਸਤਾ ਨਹੀਂ ਖਾਂਦਾ ਤੇ ਘਾ, ਲਕੜੀ ਦੇ ਟੁਕੜੇ, ਛੋਟੇ ਛੋਟੇ ਪਥਰ, ਰੋੜੇ ਤੇ ਕਈ ਵਾਰੀ ਵਾਲਾਂ ਦੇ ਗੁਛੇ ਖਾ ਜਾਂਦਾ ਹੈ।

ਮੂੰਹ ਵਿਚੋਂ ਝਗ ਨਿਕਲਦੀ ਹੈ। ਜੇ ਪਿੰਜਰੇ ਵਿਚ ਬੰਦ ਹੋਵੇ ਤਾਂ ਸੀਖਾਂ ਨੂੰ ਵਢਦਾ ਹੈ। ਇਸ ਹਾਲਤ ਵਿਚ ਜੇ ਕਦੀ ਰੋਗੀ ਕੁਤਾ ਸੀਖਾਂ ਦੇ ਜੰਗਲੇ ਵਿਚੋਂ ਬਾਹਰ ਨਿਕਲਨ ਵਿਚ ਕਾਮਯਾਬ ਹੋ ਜਾਵੇ ਤਾਂ ਬਿਨਾਂ ਕਿਸੇ ਮਤਲਬ ਤੋਂ ਕਈ ਕਈ ਮੀਲ ਨੰਘ ਜਾਂਦਾ ਹੈ। ਰਾਹ ਵਿਚ ਜੇ ਕੋਈ ਆਦਮੀ ਜ

ਪਸ਼ੂ ਸਾਹਮਣੇ ਆ ਜਾਵੇ ਤਾਂ ਉਸ ਨੂੰ ਵਢ ਖਾਂਦਾ ਹੈ। ਰੋਗੀ ਦੀ ਇਹ ਹਾਲਤ ਕੋਈ ਤਿਨ ਦਿਨਾਂ ਤਾਂਈਂ ਰੈਂਹਦੀ ਹੈ।

**ਤੀਸਰੀ ਸਟੇਜ ਵਿਚ**-ਰੋਗੀ ਦੀਆਂ ਪਿਛਲੀਆਂ ਲਤਾਂ ਕਮਜ਼ੋਰ ਹੋ ਜਾਂਦੀਆਂ ਹਨ। ਤੇ ਉਹ ਡਾਵਾਂ ਡੋਲ ਜਿਹਾ ਰੈਂਹਦਾ ਹੈ। ਤੇ ਮੂੰਹ ਦਾ ਹੇਠਲਾ ਜਬਾੜਾ ਮਾਰਿਆ ਜਾਣ ਕਰਕੇ ਲਮਕ ਪੈਂਦਾ ਹੈ ਤੇ ਵਿਚੋਂ ਥੁਕ ਵਗੀ ਜਾਂਦਾ ਹੈ। ਮੂੰਹ ਵਿਚੋਂ ਝਗ ਹੀ ਝਗ ਵਗੀ ਜਾਂਦਾ ਹੈ। ਰੋਗੀ ਇਕ ਨਿਰਾਲੀ ਹੀ ਢੰਗ ਨਾਲ ਚੀਕਾਂ ਮਾਰਦਾ ਹੈ ਤੇ ਵਾਰ ਵਾਰ ਪਿਸ਼ਾਬ ਕਰਦਾ ਹੈ। ਇਹ ਸਟੇਜ ਕੋਈ ਦੋ ਤਿਨਾਂ ਦਿਨਾਂ ਤਾਂਈਂ ਰੈਂਹਦੀ ਹੈ। ਤੇ ਪਸ਼ੂ ਕਮਜ਼ੋਰ ਹੋਕੇ ਮਰ ਜਾਂਦਾ ਹੈ।

ਹਲਕਾ ਦੀ ਇਕ ਹੋਰ ਕਿਸਮ ਵੀ ਹੁੰਦੀ ਹੈ ਜਿਸ ਨੂੰ ਚੁਪ ਹਲਕ ਵੀ ਆਖਦੇ ਹਨ। ਇਸ ਹਾਲਤ ਵਿਚ ਰੋਗੀ ਬਿਲਕੁਲ ਚੁਪ ਚਾਪ ਰੈਂਹਦਾ ਹੈ। ਹੇਠਲਾ ਜਬਾੜਾ ਤੇ ਪਿਛਲੀਆਂ ਲਤਾਂ ਮਾਰੀਆਂ ਜਾਂਦੀਆਂ ਹਨ ਤੇ ਇਸੇ ਹਾਲ ਵਿਚ ਰੋਗੀ ਮਰ ਜਾਂਦਾ ਹੈ।

ਇਹ ਵਿਸ਼ਵਾਸ਼ ਕਿ ਕਿਸੇ ਹਲਕੇ ਕੁਤੇ ਜਾਂ ਕਿਸੇ ਹਲਕੇ ਪਸ਼ੂ ਉਤੇ ਪਾਣੀ ਪਾਇਆਂ ਉਹ ਮਰ ਜਾਂਦਾ ਹੈ ਬਿਲਕੁਲ ਗਲਤ ਹੈ। ਵੇਖਣ ਵਿਚ ਆਇਆ ਹੈ ਕਿ ਹਲਕੇ ਕੁਤੇ ਕਈ ਵਾਰੀ ਨੈਹਰਾਂ ਜਾਂ ਛਪੜ ਪਾਰ ਕਰ ਜਾਂਦੇ ਹਨ।

**ਇਲਾਜ:-**ਇਕ ਵਾਰ ਰੋਗ ਦੀਆਂ ਨਿਸ਼ਾਨੀਆਂ ਜ਼ਾਹਿਰ ਹੋਣ ਪਿਛੋਂ ਰੋਗ ਦਾ ਕੋਈ ਇਲਾਜ ਨਹੀਂ ਹੋ ਸਕਦਾ। ਜੇ ਕਿਸੇ ਜਾਨਵਰ ਦੇ ਹਲਕੇ ਹੋਣ ਦਾ ਕਦੀ ਸ਼ਕ ਪੈ ਜਾਵੇ ਤਾਂ ਉਸ ਨੂੰ ਲੋਹੇ ਦੀਆਂ ਸੀਖਾਂ ਦੇ ਲੋ ਪਿੰਜਰੇ ਵਿਚ ਬੰਦ ਕਰ ਦੇਣਾ ਚਾਹੀਦਾ ਹੈ ਤੇ ਘਟੋ ਘਟ ਦਸ ਦਿਨਾਂ ਤਕ ਉਸ ਦੀ ਨਿਰਾਨੀ ਕਰਨੀ ਚਾਹੀਦੀ ਹੈ। ਉਸ ਅਗੇ ਬਚਾਕੇ ਘਾਹ ਜਾਂ ਪਾਣੀ ਰਖਦੇ ਰੈਹਣਾ ਚਾਹੀਦਾ ਹੈ। ਜੇ ਇਨਾਂ ਦਸਾਂ ਦਿਨਾਂ ਵਿਚ ਹਲਕ ਦੀ ਕੋਈ ਨਿਸ਼ਾਨੀ ਜਾਹਿਰ ਨਾ ਹੋ ਜਾਵੇ ਤਾਂ ਨਿਧੜਕ ਇਹ ਸਮਝ ਲੈਣਾ ਚਾਹੀਦਾ ਹੈ ਕਿ ਉਸ ਜਾਨਵਰ ਨੂੰ ਹਲਕਾ ਦੀ ਬੀਮਾਰੀ ਨਹੀਂ; ਪਰ ਜੇ ਇਨਾਂ ਦਸਾਂ ਦਿਨਾਂ ਵਿਚ ਇਹ ਹਲਕ ਦੀਆਂ ਨਿਸ਼ਾਨੀਆਂ ਜ਼ਾਹਿਰ ਹੋ ਜਾਣ ਤਾਂ ਸਮਝੋ ਕਿ ਇਹ ਹਲਕਾ ਹੈ। ਜਿਨਾਂ ਜਾਨਵਰਾਂ ਨੂੰ ਕੋਈ ਹਲਕਾ ਜਾਨਵਰ ਕਟ ਜਾਵੇ ਉਸ ਨੂੰ ਛੇਤੀ ਛੇਤੀ ਟੀਕਾ ਕਰਵਾ ਲੈਣਾ ਚਾਹੀਦਾ ਹੈ। ਕਟੇ ਹੋਏ ਜਖਮ ਤੇ ਖਾਲਸ ਕਾਰਬਾਲਕ ਏਸਡ ਛੇਤੀ ਤੋਂ ਛੇਤੀ ਲਾ ਦੇਣਾ ਚਾਹੀਦਾ ਹੈ।

ਟੀਕੇ ਦੀ ਦਵਾਈ ਪੈਹਲਾਂ ਤਾਂ ਕਸੌਲੀ ਤੋਂ ਮਿਲਦੀ ਸੀ, ਪਰ ਹੁਣ ਵੈਟਰਨਰੀ ਕਾਲਜ ਹਿਸਾਰ ਤਿਆਰ ਹੁੰਦੀ ਹੈ। ਟੀਕਾ ਗਰੀਬ ਜ਼ਿਮੀਦਾਰਾਂ ਦੇ ਜਾਨਵਰਾਂ ਨੂੰ ਮੁਫਤ ਪਰ ਸਰਦੇ ਪੁਜਦਿਆਂ ਤੋਂ ਕੀਮਤ ਲਈ ਜਾਂਦੀ ਹੈ ਜਿਸ ਦੇ ਰੇਟ ਹਰ ਇਕ ਜਾਨਵਰ ਲਈ ਵਖਰੇ ਵਖਰੇ ਹੁੰਦੇ ਹਨ। ਇਸ ਬਾਰੇ ਇਲਾਕੇ ਦੇ ਡੰਗਰ ਹਸਪਤਾਲ ਤੋਂ ਪੂਰਾ ਵੇਰਵਾ ਕੀਤਾ ਜਾ ਸਕਦਾ ਹੈ।



[ਲੇਖਕ—ਇਕ ਆਸਤਕ

# ਵਧ ਰਹੀ ਨਾਸਤਕਤਾ

ਏਹ ਮੰਨਣ ਤੋਂ ਕੋਈ ਇਨਕਾਰ ਨਹੀਂ ਕਰ ਸਕਦਾ ਕਿ ਭਾਰਤ ਵਿਚ ਪ੍ਰਾਚੀਨ ਸਮੇਂ ਤੋਂ ਲੋਕ ਰਬ ਦੀ ਪੂਜਾ ਕਰਦੇ ਆਏ ਹਨ। ਚਾਹੇ ਕੋਈ ਕਿਸੇ ਸ਼ਕਲ ਵਿਚ ਮੰਨਦਾ ਰਿਹਾ ਹੈ ਪਰ ਆਪਣੀ ਕਲਿਆਣ ਵਾਸਤੇ ਕਾਰਜ ਅਰੰਭ ਕਰਨ ਵਾਸਤੇ, ਕਾਰਜ ਸਿਧੀ ਵਾਸਤੇ, ਈਸ਼ਵਰ ਦੀ ਅਰਾਧਨਾ ਜਰੂਰ ਕੀਤੀ ਜਾਂਦੀ ਸੀ। ਵਡੇ ਵਡੇ ਰਾਜੇ ਮਹਾਰਾਜੇ ਸੰਤਾਂ ਮਹੰਤਾਂ ਦੀ ਸੇਵਾ ਬੜੇ ਉਤਸ਼ਾਹ ਨਾਲ ਕਰਦੇ ਸਨ ਤੇ ਉਹਨਾਂ ਨੂੰ ਈਸ਼ਵਰ ਦੇ ਭਗਤ ਜਾਨਕੇ ਉਹਨਾਂ ਤੋਂ ਭੈ ਰਖਦੇ ਸਨ। ਕੁਦਰਤ ਦੇ ਅਸੂਲਾਂ ਨੂੰ ਸਭ ਲੋਕ ਮੰਨਦੇ ਸਨ।

ਜਦ ਤੋਂ ਅੰਗ੍ਰੇਜ ਨੇ ਭਾਰਤ ਵਿਚ ਆਪਣਾ ਪੈਰ ਪਾਇਆ ਉਸਨੇ ਹਿੰਦੁਸਤਾਨੀਆਂ ਨੂੰ ਰਬ ਤੋਂ ਨਾਸਤਕ ਹੋਣ ਲਈ ਐਸੇ ਰਸਤੇ ਪਾਇਆ ਕਿ ਜੋ ਲੋਗ ਕਿਸੇ ਜਬਰਦਸਤੀ ਨਾਲ ਆਪਣਾ ਧਰਮ ਨਹੀਂ ਸਨ ਤਿਆਗਣ ਵਾਲੇ ਉਹਨਾਂ ਨੇ ਧਰਮ ਤੋਂ ਐਸਾ ਪਾਸਾ ਵਟਿਆ ਕੇ ਜਿਵੇਂ ਉਹਨਾਂ ਦੇ ਵਡੇਰਿਆਂ ਨੇ ਵੀ ਧਰਮ ਦਾ ਮੂੰਹ ਨਾ ਵੇਖਿਆ ਹੋਵੇ।

ਮੁਸਲਮਾਨ ਆਪਣੇ ਧਰਮ ਵਿਚ ਸਭ ਤੋਂ ਪਕੇ ਮੰਨੇ ਜਾਂਦੇ ਹਨ ਪਰ ਉਹਨਾਂ ਨੂੰ ਵੀ ਜਦ ਵਿਦਿਆ ਹਾਸਲ ਕਰਨ ਲਈ ਬ੍ਰਿਟੇਨ ਜਾਣਾ ਪਿਆ ਤਾਂ ਉਹਨਾਂ ਨੇ ਵੀ ਇਸਲਾਮ ਅਸੂਲਾਂ ਨੂੰ ਬਿਲਕੁਲ ਭੁਲ ਗਏ। ਜੇਹੜੀਆਂ ਚੀਜਾਂ ਖਾਣ ਦੀ ਉਨਾਂ ਦੇ ਧਰਮ ਵਿਚ ਸਖਤ ਮਨਾਹੀ ਹੈ ਉਨਾਂ ਨੂੰ ਉਨ੍ਹਾਂ ਚੀਜ਼ਾਂ ਦਾ ਕੋਈ ਪ੍ਰਹੇਜ ਨਾ ਰਿਹਾ।

ਹਿੰਦੂਆਂ ਦੀ ਵਾਰੀ ਆਈ ਤਾਂ ਉਨ੍ਹਾਂ ਨੇ ਸਭ ਤੋਂ ਪਹਿਲੇ ਆਪਣੀ ਸਭ ਤੋਂ ਵਡੀ ਨਿਸ਼ਾਨੀ "ਬੋਦੀ" ਦਾ ਫਸਤਾ ਮੁਕਾਇਆ। ਕਿਸੇ ਹਿੰਦੂ ਨੂੰ ਕੋਈ ਭਲਾ ਮਾਣਸ ਪੁਛ ਬੈਠਾ ਕਿ ਤੁਹਾਡੀ ਬੋਦੀ ਹੈ ਅਗੋਂ ਜਵਾਬ ਮਿਲਿਆ ਕਿ ਉਹ ਟੈਨਸ ਖੇਡਦਿਆਂ ਹਿਲਦੀ ਸੀ ਤੇ ਸਾਥੀ ਮਖੌਲ ਕਰਦੇ ਹਨ ਇਸ ਲਈ ਲਾਹ ਸੁਟੀ ਹੈ। ਹਿੰਦੂ ਧਰਮ ਵਿਚ ਜਿਨ੍ਹਾਂ ਚੀਜ਼ਾਂ ਦੀ ਖਾਣ ਪੀਣ ਦੀ ਮਨਾਹੀ ਹੈ ਉਹਨਾਂ ਨੂੰ ਹਿੰਦੂ ਬਗੈਰ ਕਿਸੇ ਰੋਕ ਟੋਕ ਜਾਂ ਪ੍ਰਹੇਜ ਤੋਂ ਖਾਂਦੇ ਪੀਂਦੇ ਹੈਨ। ਸੰਸਕ੍ਰਿਤ ਵਿਚ ਹਿੰਦੂ ਸ਼ਬਦ ਦੀ ਵਿਆਖਿਆ ਇਓਂ ਕੀਤੀ ਜਾਂਦੀ ਹੈ। ਹਿਨਸਤਿ ਪਾਪਾ-ਨਿਤਿ ਹਿੰਦੂ। ਪੰਜਾਬੀ ਵਿਚ ਹਿੰਦੂ ਸ਼ਬਦ ਦੀ ਤਾਰੀਫ ਜੋ ਸਤਿਗੁਰੂ ਜੀ ਤੋਂ ਕਈ ਵਾਰੀ ਸੁਣੀ ਹੈ ਉਹ ਹੈ 'ਹਿੰ' ਹਿੰਸਾ ਤੋਂ 'ਦੂ' ਦੂਰ ਰਹਿਣਾ।

ਪਰ ਨਾਸਤਕਤਾ ਦੇ ਅਸਰ ਹੇਠ ਹਿੰਦੂ ਕੀ—ਜੋ ਪਾਪ ਨਹੀਂ ਕਰ ਰਿਹਾ। ਗਊ ਹਤਿਆ, ਜਿਸਦਾ ਇਕ ਅਸਲੀ ਹਿੰਦੂ ਕਟੜ ਵਿਰੋਧੀ ਹੈ, ਅਜ ਕਲ ਓਸ ਦੀ ਠੇਕੇਦਾਰੀ ਕਰ ਰਿਹਾ ਹੈ। ਫਿਰ ਕੋਈ ਛੁਪ ਕੇ ਨਹੀਂ, ਜ਼ਾਹਰਾ ਤੌਰ ਤੇ। ਸਿਰਫ ਆਪਣੇ ਵਾਪਾਰ ਦੇ ਲਾਭ ਨੂੰ ਮੁਖ ਰਖਕੇ ਹਿੰਦੂ ਨੇ ਜੀਵ ਹਿੰਸਾ ਕਈ ਗੁਣਾਂ ਜਿਆਦਾ ਕਰਨੀ

ਸ਼ੁਰੂ ਕਰ ਦਿਤੀ ਹੈ।ਫੈਸ਼ਨਵਾਲਾਪਾਸਾਵੇਖੀਏ ਤਾਂ ਸਿਰਫ ਰੰਗ ਤੋਂ ਹੀ ਹਿੰਦੂ ਆਖਿਆ ਜਾ ਸਕਦਾ ਹੈ ਕੋਟ ਪੈਂਟ ਵਲੋਂ ਤਾਂ ਅੰਗ੍ਰੇਜ਼ ਨਾਲੋਂ ਕੋਈ ਫਰਕ ਨਹੀਂ। ਇਸਤੋਂ ਇਲਾਵਾ ਉਠਣਾ ਬੈਠਣਾ, ਚਲਣਾ, ਫਿਰਨਾ ਅਤੇ ਪ੍ਰਾਹੁਣੇ ਦੀ ਪ੍ਰਾਹੁਣਚਾਰੀ ਕਰਨੀ ਆਦਿ ਸਭ ਪਛਮੀ ਸਭਯਤਾ ਅਨੁਸਾਰ।

ਸਿਖਾਂ ਵਲ ਨਿਗਾਹ ਮਾਰੀ ਜਾਏ ਤਾਂ "ਕਹਿਬੇ ਕੋ ਸੋਭਾ ਨਹੀਂ ਦੇਖਾ ਹੀ ਪ੍ਰਵਾਨ" ਵਾਲੀ ਗਲ ਹੈ। ਕਈ ਤਾਂ ਉਸ ਦੁਨੀਆਂ ਵਿਚ ਰਹਿੰਦੇ ਹੈਨ ਜਿਥੇ ਉਨ੍ਹਾਂ ਨੂੰ ਏਹ ਕੋਈ ਚੇਤਾ ਹੀ ਨਹੀਂ ਅਸੀਂ ਵੀ ਸਿਖਾਂ ਦੇ ਘਰ ਜੰਮੇ ਹਾਂ ਸਾਡੇ ਮਾਤਾ ਪਿਤਾ ਸਿਖ ਸਨ। ਸਿਖਾਂ ਦੀ ਸ਼ਕਲ ਜਾਂ ਰਹਿਤ ਮਰਜਾਦਾ ਇਸਤਰਾਂ ਦੀ ਹੈ ਇਥੇ ਹੀ ਬਸ ਨਹੀਂ ਜੇ ਉਹ ਕਿਸੇ ਸਿਖ ਨੂੰ ਸਿਖ ਦੀ ਅਸਲੀ ਸ਼ਕਲ ਵਿਚ ਵੇਖਦੇ ਹੈਨ ਉਸਨੂੰ ਹਸਦੇ ਹੈਨ। ਕੇਸ ਦਾੜ੍ਹੀਆਂ ਸਿਰਫ ਸ਼ਿੰਗਾਰ ਦੀ ਸ਼ਕਲ ਵਿਚ ਰਖੇ ਹੋਏ ਹੈਨ ਏਸ ਲਈ ਨਹੀਂ ਕਿ ਕੇਸਾਂ ਦਾੜ੍ਹੀਆਂ ਰਖਣੀਆਂ ਸਿਖੀ ਮਰਯਾਦਾ ਹੈ। ਅਜ ਕਲ ਬਹੁਤੇ ਸਿਖ ਦਾੜ੍ਹੀਆਂ ਤਛ ਤਛਕੇ ਆਪਣੀ ਸਿਖੀ ਦੀ ਇਕ ਪੇਟੈਂਟ ਸ਼ਕਲ ਬਣਾ ਰਹੇ ਹਨ। ਸਿਖਾਂ ਦੇ ਘਰਾਂ ਵਿਚ ਅੰਗ੍ਰੇਜ਼ੀ ਬੋਲ ਚਾਲ ਆਮ ਹੈ। ਜਿਸਤਰਾਂ ਪੁਰਾਣੇ ਸਿਖ ਜਿਨ੍ਹਾਂ ਚਿਰ ਆਪਣਾ ਨਿਤ-ਨੇਮ ਨਾਂ ਕਰ ਲੈਣ ਪ੍ਰਸ਼ਾਦ ਨਹੀਂ ਸਨ ਛਕਦੇ, ਉਸੇਤਰਾਂ ਅਜ ਕਲ, ਪਛਮੀ ਸਭ-ਯਤਾ ਦੇ ਅਸਰ ਹੇਠ ਆਏ ਸਿਖ ਜਿਨਾਂ ਚਿਰ ਸਵੇਰੇ "ਬੈਡ ਟੀ" ਨਾਂ ਪੀਲੈਣ ਤੇ ਅੰਗ੍ਰੇਜ਼ੀ ਅਖਬਾਰ ਦਾ ਨਿਤਨੇਮ ਨਾਂ ਕਰ ਲੈਣ ਉਨ੍ਹਾਂ ਚਿਰ ਉਹਨਾਂ ਨੂੰ ਟੱਟੀ ਨਹੀਂ ਉਤਰਦੀ। ਜੀਵ ਹਿੰਸਾ ਕਰਨ ਵਿਚ ਤੇ ਮਾਸ ਖਾਣ ਵਿਚ ਸਿਖ ਸਭ ਤੋਂ ਅਗਾ ਹੈਨ ਹਾਲਾਂ ਕਿ ਗੁਰਬਾਣੀ, ਜਿਸਨੂੰ ਸਿਖ ਮਥੇ ਟੇਕਦੇ ਹੈਨ ਵਿਚ ਲਿਖਿਆ ਹੈ। "ਜੋ ਜੋ ਮਾਰਹਿ ਜੰਤ ਕਰ ਕਹਤੇ ਹਹਿ ਜੁ ਹਲਾਲ। ਦਫਤਰ ਦਈ ਜਬ ਕਾਢਸੀ ਹੋਇਗੋ ਕਵਨ ਹਵਾਲ।' ਇਕ ਜਗਾ ਕਬੀਰ ਜੀ ਨੇ ਲਿਖਿਆ ਹੈ। "ਜੀਅ ਬਧਹੁ ਸੁ ਧਰਮ ਕਰ ਥਾਪਹੁ ਅਧਰਮ ਕਹਹੁ ਕਤ ਭਾਈ। ਆਪਸ ਕਉ ਮੁਨਿਵਰ ਕਰ ਥਾਪਹੁ ਕਾ ਕਉ ਕਹਹੁ ਕਸਾਈ।' ਅਜ ਕਲ ਪੰਜਾਬ ਵਿਚੋਂ ਕੀ ਚੰਗੇ ਤੇ ਕੀ ਮੰਦੇ ਪਸ਼ੂਆਂ ਦਾ ਕਤਲਗਾਹ ਵਾਸਤੇ ਨਿਕਾਸੀ ਕਰਨ ਵਾਲਿਆਂ ਦੀ ਜੇ ਗਿਣਤੀ ਕੀਤੀ ਜਾਵੇ ਤਾਂ ਸਭ ਤੋਂ ਵਧ ਨਬਰ ਸਿਖਾਂ ਦਾ ਹੋਵੇਗਾ।

ਸ਼ਰਾਬ ਨਾਲ ਐਸਾ ਪ੍ਰੇਮ ਪੈ ਗਿਆ ਹੈ ਕਿ ਇਕ ਵਾਰੀ ਯੂ. ਪੀ. ਵਿਚ ਇਕ ਉਥੋਂ ਦੇ ਹਿੰਦੂ ਨੂੰ ਦਸਿਆ ਜਾ ਰਿਹਾ ਸੀ ਕਿ ਸਾਡੇ (ਨਾਮਧਾਰੀਆਂ ਦੇ) ਆਹ ੨ ਅਸੂਲ ਹੈਨ। ਜਦੋਂ ਉਸਨੂੰ ਏਹ ਦਸਿਆ ਕਿ ਅਸੀਂ ਸ਼ਰਾਬ ਨਹੀਂ ਪੀਂਦੇ ਤਾਂ ਉਸਨੇ ਹੈਰਾਨ ਹੋਕੇ ਪੁਛਿਆ "ਆਪ ਸਿਖ ਹੋ ਕਰ ਸ਼ਰਾਬ ਨਹੀਂ ਪੀਤੇ।" ਆਮ ਲੋਕਾਂ ਵਿਚ ਏਹ ਪ੍ਰਸਿਧ ਹੈ ਕਿ ਜੋ ਸਿਖ ਹੈ ਸੋ ਸਭ ਸ਼ਰਾਬ ਪੀਂਦਾ ਹੈ।

ਇਸ ਵਿਚ ਕੋਈ ਸ਼ਕ ਨਹੀਂ ਕਿ ਦੁਨੀਆਂ ਵਿਚ ਸਾਇੰਸ ਬਹੁਤ ਤਰੱਕੀ ਕਰ ਗਈ ਹੈ। ਹਿੰਦੁਸਤਾਨ ਵਿਚ ਵੀ ਬੜੇ ਬੜੇ ਅਛੇ ਸਾਇੰਸ ਦਾਨ ਹੈਨ। ਬੜੀਆਂ ਨਵੀਆਂ ਈਜਾਦਾਂ ਹੋ ਰਹੀਆਂ ਹੈਨ। ਜਲਦੀ ਜਾਣ ਔਣ ਦੇ ਰੋਸ਼ਨੀ ਦੇ ਪਾਣੀ ਦੇ ਹੋਰ ਕਈ ਕਿਸਮ ਦੇ ਸਾਧਨ

ਬੜੇ ਬੜੇ ਆਲ੍ਹਾ ਬਣ ਗਏ ਹੈਨ। ਸਾਇੰਸ ਦੇ ਅਸਰ ਹੇਠ ਆਦਮੀ ਏਹ ਕਹਿ ਉਠਦੇ ਹੈਨ ਕਿ ਮਨੁਖ ਨੇ ਆਪਣੀ ਤਾਕਤ ਨਾਲ ਸਭ ਕੁਛ ਪੈਦਾ ਕੀਤਾ ਹੈ ਤੇ ਮਨੁਖ ਹੋਰ ਵੀ ਕਈ ਸੁਖਦੇਣ ਵਾਲੇ ਸਾਧਨ ਬਣਾ ਲਏਗਾ ਆਦਿ।

ਸਵਾਲ ਤਾਂ ਇਸ ਚੀਜ਼ ਦਾ ਪੈਦਾ ਹੁੰਦਾ ਹੈ ਕਿ ਕੀ ਸਾਇੰਸ ਦੀ ਏਨੀ ਜਾਣਕਾਰੀ ਹੁੰਦਿਆਂ ਹੋਇਆਂ ਮਨੁਖਾਂ ਵਿਚੋਂ ਬੇਈਮਾਨੀ ਠੱਗੀ, ਚੋਰੀ, ਯਾਰੀ, ਰਿਸ਼ਵਤ ਖੋਰੀ ਬੇ-ਵਸਾਹੀ ਜਾਂ ਹੋਰ ਬੁਰੇ ਕੰਮਾਂ ਦੀਆਂ ਆਦਤਾਂ ਦੂਰ ਕਰਨ ਦਾ ਵੀ ਕੋਈ ਸਾਧਨ ਬਣਿਆ ਹੈ ਕਿ ਨਹੀਂ? ਦੁਨੀਆਂ ਵਿਚ ਵਧ ਰਹੀ ਅਸ਼ਾਂਤੀ ਤੇ ਅਸੰਤੁਸ਼ਟਤਾ ਵੀ ਸਾਇੰਸ ਦੂਰ ਕਰ ਸਕੇਗੀ ਜਾਂ ਇਸਨੂੰ ਹੋਰ ਵਧਾਏਗੀ ?

ਗੁਰਬਾਣੀ ਵਿਚ ਵੀ ਲਿਖਿਆ ਹੈ। "ਜਤਨ ਬਹੁਤ ਸੁਖ ਕੇ ਕੀਏ ਦੁਖ ਕੋ ਕੀਓ ਨ ਕੋਇ।" ਜੇਹੜੇ ਕੰਮ ਕਰਕੇ ਸਾਨੂੰ ਦੁਖ ਦੀ ਪ੍ਰਾਪਤੀ ਹੁੰਦੀ ਹੈ ਉਸਦਾ ਸਾਧਨ ਕੋਈ ਨਹੀਂ। ਭਾਰਤ ਵਿਚ ਅਜ ਕਲ ਫਿਲਮ ਇੰਡਸਟਰੀ ਨੂੰ ਬੜੀ ਤਰਜੀਹ ਦਿਤੀ ਜਾ ਰਹੀ ਹੈ। ਪਰ ਏਸ ਪਾਸੇ ਵਲ ਕਿਸੇ ਦਾ ਧਿਆਨ ਨਹੀਂ ਕਿ ਆਪਣੇ ਤੇ ਆਪਣੇ ਬਚਿਆਂ ਦੇ ਉਚੇ ਅਚਰਣ ਕਿਸਤਰਾਂ ਬਣਨ।

ਇਸ ਵੇਲੇ ਸਾਡੀ ਓਹ ਦਸ਼ਾ ਹੋ ਰਹੀ ਹੈ ਜੇਹੜਾ ਦਸਮ ਗੁਰੂ ਸਾਹਿਬ ਨੇ ਲਿਖਿਆ ਹੈ। "ਪਾਪ ਪ੍ਰਚੁਰ ਬਪ ਭਏ ਧਰਮ ਧਰ ਪੰਖਨ ਭਾਜਾ।" ਧਰਮ ਸਚ ਹੀ ਖੰਭ ਲਾਕੇ ਉਡ ਗਿਆ ਹੈ। ਇਸ ਹਾਲਤ ਵਿਚ ਅਸੀਂ ਕਿਨਾਂ ਕੁ ਚਿਰ ਜੀ ਸਕਾਂਗੇ। ਅਸੀਂ ਧਰਮ ਤੋਂ ਪਤਿਤ ਹੋਕੇ ਅਲਪ ਕਾਲੀਨ ਸੁਖਾਂ ਦੇ ਸਵਾਲਾਂ ਵਿਚ ਇਸ ਕਿਸਮ ਦੇ ਫਸੇ ਹੋਏ ਹਾਂ ਕਿ ਸਾਨੂੰ ਨਾ ਆਪਣੇ ਤੇ ਨਾਂ ਹੀ ਆਪਣੀ ਸੰਤਾਨ ਤੇ ਕੋਈ ਤਰਸ ਔਂਦਾ ਹੈ। ਜੇਹੜੇ ਕੰਮ ਹਿੰਦੁਸਤਾਨ ਦੀ ਸਭਯਤਾ ਅਨੁਸਾਰ ਬੁਰੇ ਸਮਝੇ ਜਾਂਦੇ ਸਨ ਅਜ ਕਲ ਉਹ ਬੜੇ ਫਖਰ ਨਾਲ ਕੀਤੇ ਜਾਂਦੇ ਹਨ, ਤੇ ਇਹੋ ਜਹੇ ਕੰਮ ਕਰਨ ਵਾਲਿਆਂ ਨੂੰ ਅਜ ਕਲ ਸਭਯਤਾ ਵਾਲੇ ਸਮਝਿਆ ਜਾਂਦਾ ਹੈ। ਜੇ ਕੋਈ ਹਿੰਦੁ-ਸਤਾਨੀ ਆਪਣੀ ਸਭਯਤਾ ਤੇ ਕਾਇਮ ਹੈ ਤਾਂ ਉਸਦਾ ਉਹ ਮਖੌਲ ਉਡਾਇਆ ਜਾਂਦਾ ਹੈ ਜੇਹੜਾ ਕਿ ਉਹ ਉਥੇ ਖਲੋ ਨਾਂ ਸਕੇ।

ਸ਼ਰਾਬ ਤੇ ਤਮਾਕੂ ਦੀ ਲਗ ਭਗ ਸਭ ਧਰਮਾਂ ਵਿਚ ਮਨਾਹੀ ਹੈ। ਮਿਸਾਲ ਦੇ ਤੌਰ ਤੇ ਮੁਸਲਮਾਨ ਇਸਨੂੰ ਮਸੀਤੇ ਨਹੀਂ ਲਿਜਾ ਸਕਦਾ ਹਿੰਦੂ ਠਾਕਰ ਦੁਆਰ ਨਹੀਂ ਲਿਜਾ ਸਕਦਾ ਤੇ ਸਿਖਾਂ ਨੂੰ ਤਾਂ ਇਸਨੂੰ ਛੋਹਣ ਦੀ ਵੀ ਮਨਾਹੀ ਹੈ, ਪਰ ਇਹ ਪ੍ਰਚਲਤ ਏਨਾਂ ਹੈ ਕਿ ਅਜਕਲ ਦੇ ਜੇਂਟਲ ਮੇਨ ਜਿਨਾਂ ਨੂੰ ਬੜੀ ਸਭਯਤਾ ਵਾਲੇ ਸਮਝਿਆ ਜਾਂਦਾ ਹੈ ਓਹ ਇਸਨੂੰ ਹਦੋਂ ਵਧ ਵਰਤਦੇ ਹਨ।

ਮਰਦਾਂ ਤੋਂ ਛੁਟ ਇਸਤ੍ਰੀਆਂ ਫੈਸ਼ਨ ਪਰਸਤੀ ਵਾਸਤੇ ਏਨੀਆਂ ਕਾਹਲੀਆਂ ਰਹਿੰ-ਦੀਆਂ ਹਨ ਕਿ ਫੈਸ਼ਨ ਨੂੰ ਓਹਨਾਂ ਨੇ ਮੁਖ ਰਖਿਆ ਹੋਇਆ ਹੈ ਤੇ ਘਰ ਦੇ ਕੰਮ ਕਾਰਾਂ ਨੂੰ ਪਿਛੇ। ਪਿਛਲੇ ਜਮਾਂਨੇ ਵਿਚ ਜਦ ਕਿਸੇ ਧੀ ਭੈਣ ਦੇ ਸਿਰ ਤੋਂ ਲੀੜਾ ਲਹਿਜਾਂਦਾ ਸੀ ਤਾਂ ਉਸਨੂੰ ਬੜਾ ਬੁਰਾ ਸਮਝਿਆ ਜਾਂਦਾ ਸੀ ਤੇ ਜਿਸਦਾ ਲੀੜਾ ਲਹਿੰਦਾ ਸੀ ਓਹ ਕੁੜੀ ਬੜੀ ਸ਼ਰਮ ਮਹਿਸੂਸ ਕਰਦੀ ਸੀ ਪਰ ਹੁਣ ਇਹੋ ਜਹੀਆਂ ਸਭ ਹਰਕਤਾਂ ਕਰਨ ਵਾਲੀਆਂ

ਆਪਣੇ ਆਪਨੂੰ ਉਚ ਸਭਜਤਾ ਵਾਲੀਆਂ ਸਮਝਦੀਆਂ ਹਨ। ਅਜਕੱਲ ਦੀਆਂ ਲੜ- ਕੀਆ ਨੂੰ ਆਪਣ ਧਰਮ ਦੇ ਗ੍ਰੰਥ ਜਾਂ ਇਤਿ- ਹਾਸ ਸੰਬੰਧੀ ਵਾਕਫੀਅਤ ਨਹੀਂ ਪਰ ਸਿਨੇਮੇ ਦੇ ਹਰ ਖੇਲ ਤੋਂ ਓਹ ਜਰੂਰ ਜਾਣੂ ਹਨ॥ ਡਾਨਸਿੰਗ (ਨਚਣ) ਦਾ ਆਰਟ (ਹੁਨਰ) ਓਨਾਂ ਨੂੰ ਖੂਬ ਔਂਦਾ ਹੈ।

ਸਾਡੀ ਸਭਜਤਾ ਨਾਸਤਕਤਾ ਦੇ ਅਸਰ ਹੇਠ ਏਨੀ-ਗਿਰ ਚੁਕੀ ਹੈ ਕਿ ਜਿਨਾਂ ਦਾ ਸਾਨੂੰ ਆਦਰ ਘਟ ਕਰਨਾਂ ਚਾਹੀਦਾ ਹੈ ਕਈ ਵਾਰੀ ਇਸ ਸ਼ਰਮ ਦੇ ਮਾਰੇ ਨਵੀਂ ਸਭਜਤਾ ਵਾਲੇ ਕਿਤੇ ਮਖੌਲ ਨਾਂ ਕਰਨ ਅਸੀਂ ਓਹਦਾ ਸਤਿਕਾਰ ਨਹੀ ਕਰਦੇ।

ਅਜਕਲ ਸਕੂਲਾਂ ਤੇ ਕਾਲਜਾਂ ਵਿਚ ਧਾਰਮਿਕ ਵਿਦਿਆ ਬਹੁਤ ਹੀ ਘਟ ਪੜ੍ਹਾਈ ਜਾਂਦੀ ਹੈ ਇਸ ਲਈ ਬਚੇ ਬਚੀਆਂ ਆਪਦੇ ਧਰਮ ਤੋਂ ਬਿਲਕੁਲ ਗਿਰ ਰਹੇ ਹੈਨ, ਜੋ ਵਿਦਿਆ ਓਹ ਪੜ੍ਹਦੇ ਹੈਨ ਓਸਦੇ ਨਤੀਜੇ ਅਜ ਸਾਡੇ ਸਾਹਮਣੇ ਆ ਰਹੇ ਹੈਨ।

ਕੁਦਰਤ ਦੇ ਨਿਯਮ ਅਨੁਸਾਰ ਭਾਰਤੀ ਸਭਜਤਾ ਵਾਲੀਆਂ ਦੇਵੀਆਂ ਆਪਣੇ ਪਤੀ ਦੀ ਸੇਵਾ ਕਰਨਾ ਓਸਨੂੰ ਖੁਸ਼ ਰਖਣਾਂ ਘਰ ਵਿਚ ਬਚਿਆਂ ਦੀ ਪਾਲਣਾਂ ਕਰਨੀ ਤੇ ਹੋਰ ਘਰ ਦੇ ਕੰਮ ਕਾਰ ਕਰਨੇ ਆਪਣਾ ਕਰਤਵ ਸਮਝਦੀਆਂ ਸਨ । ਜਿਸ ਕਰਕੇ ਸਰੀਰ ਰਿਸ਼ਟ ਪੁਸ਼ਟ ਤੇ ਉਲਾਦ ਵੀ ਅਰੋਗ ਤੇ ਤਕੜੀ ਪੈਦਾ ਹੁੰਦੀ ਸੀ ਅਜਕੱਲ ਦੀ ਇਸਤ੍ਰੀ ਚਾਹੁੰਦੀ ਹੈ ਕਿ ਮੈਂ ਘਰ ਦਾ ਕੰਮ ਨਾਂ ਕਰਾਂ ਘਰ ਵਿਚ ਨੌਕਰ ਰਖ ਲਿਆ ਜਾਵੇ ਤੇ ਮੈਂ ਕਿਸੇ ਸਕੂਲ ਵਿਚ ਮਿਸਟ੍ਰੱਸ ਬਣਕੇ ਲਗ ਜਾਂਵਾਂ ਜਾਂ ਕਿਤੇ ਕਲਰਕੀ ਕਰਾਂ ਇਸਤ੍ਰਾਂ ਕਰਨ ਨਾਲ ਓਹ ਆਪਣੇ ਆਪ ਨੂੰ ਮਰਦਾਂ ਦੇ ਬਰਾਬਰ ਦੀਆਂ ਹਕ ਦਾਰ ਸਮਝਦੀਆਂ ਹੈਨ।

ਪਰ ਇਸ ਤੋਂ ਉਲਟ ਓਹਨਾਂ ਏਹ ਕਦੀ ਨਹੀਂ ਸੋਚਿਆ ਕਿ ਕੁਦਰਤ ਦੇ ਅਸੂਲਾਂ ਦੇ ਉਲਟ ਚਲਣ ਨਾਲ ਓਹਨਾਂ ਦੇ ਆਚਰਣ ਵਿਚ ਕਿਨੀ ਗਿਰਾਵਟ ਆ ਗਈਹੈ।

ਜੇ ਅਸੀਂ ਆਪਣੀ ਸੰਤਾਨ ਚੰਗੀ ਉਚੇ ਤੇ ਸੁਚੇ ਆਚਰਣ ਵਾਲੀ ਬਣੌਣੀ ਹੈਤਾਂ ਸੁਆਣੀਆਂ ਦੇਵੀਆਂ ਨੂੰ ਚਾਹੀਦਾ ਹੈ ਕਿ ਬਚਿਆਂ ਦੇ ਛੋਟੇ ਬਚਪਣ ਵਿਚ ਓਹਨਾਂ ਨੂੰ ਆਪਣੇ ਧਾਰਮਿਕ ਗ੍ਰੰਥਾਂ ਵਿਚੋਂ ਕਝ ਪੜ੍ਹਕ ਸਣੌਣ ਧਾਰ- ਮਿਕ ਇਤਿਹਾਸ ਦੀਆਂ ਸਾਖੀਆਂ ਸੂਰ ਬੀਰਾਂ ਦਾਨੀ ਤੇ ਭਗਤ ਪੁਰਸ਼ਾਂ ਦੀਆਂ ਸਾਖੀਆਂ ਓਹਨਾਂ ਨੂੰ ਸੁਣੌਣ ਤੇ ਆਪ ਇਸ਼ਨਾਨ ਪਾਣੀ ਨਿਤਨੇਮ ਤੇ ਹਥੀ ਸੇਵਾ ਬਚਿਆਂ ਨੂੰਏਹਪਤਾ ਲਗੇ ਕਿ ਸਾਡੇ ਧਾਰਮਿਕ ਅਸੂਲ ਆਹ ਹੈਨ।

ਜਿਨਾਂ ਘਰਾਂ ਵਿਚ ਛੋਟੇ ਬਚਿਆਂ ਨੂੰ ਏਹ ਸਿਖਿਆ ਮਿਲੇ ਕਿ ਬਾਪ ਨੂੰ 'ਡੈਡੀ' ਤੇ ਮਾਂ ਨੂੰ 'ਮਾ ਮਾ ਆਖਣਾ ਹੈ ਓਹ ਬਚੇ ਆਪਣੇ ਬਾਬਤ ਕਿਸਤ੍ਰਾਂ ਜਾਣ ਸਕਣਗੇ ਕਿ ਓਹ ਧਰਮ ਦੇ ਪੈਰੋਕਾਰ ਹੈਨ।

ਨਾਸਤਕਤਾ ਨੂੰ ਇਕ ਹੋਰ ਸ਼ਕਲ ਵਿਚ ਵੀ ਅਗੇ ਲਿਆਂਦਾ ਜਾ ਰਿਹਾ ਹੈ ਕਿ ਧਰਮ ਦੇ ਨਾਮ ਤੇ ਲੋਕ ਬਹੁਤੇ ਲੜਦੇ ਹੈਨ। ਯਾਨੀ ਧਰਮ ਨੂੰ ਨਫਰਤ ਤੇ ਨਾਸਤਕਤਾ ਨੂੰ ਪਰੇਮ ਕਰਨ ਵਾਲੇ ਹਾਲਾਤ ਪੈਦਾ ਕੀਤੇ ਗਏ। ਪ੍ਰੰਤੂ ਧਰਮ ਦੇ ਨਾਮਕੁਛ ਲੋਕ ਮੁਲਕ ਦੇ ਕੁਛ ਹਿਸਿਆਂ ਵਿਚ ਕਦੀ ਕਦਾਵੀ ਲੜਦੇ ਸਨ ਪਰ ਨਾਸਤਕਤਾ ਦੇ ਪੈਦਾ ਕੀਤੇ ਹਾਲਾਤ ਤੇ ਸ਼ਸਤ੍ਰਅਸਤ੍ਰਾਂ ਦੀ ਜੰਗ ਸਾਰੇ ਸੰਸਾਰ ਲਈ

ਖਤਰਾ ਪੈਦਾ ਕਰ ਰਹੀ ਹੈ।

ਵਡੇ ਵਡੇ ਸਿਆਸਤ ਦਾਨ ਜਬਾਨੀ ਜਬਾਨੀ ਜੰਗ ਰੋਕਣ ਦੇ ਤੇ ਅਮਲੀ ਤੌਰ ਤੇ ਜੰਗ ਕਰਨ ਦੇ ਸਾਧਨ ਬਣਾ ਰਹੇ ਹੈਨ ਦਿਸ ਵੀ ਰਿਹਾ ਹੈ ਕਿ ਅਸੀਂ ਤਬਾਹੀ ਵਲ ਜਾ ਰਹੇ ਹਾਂ ਫੇਰ ਵੀ ਆਪਣੇ ਆਪ ਨੂੰ ਬਚਾ ਨਹੀ ਸਕਦੇ।

ਇਨਾਂ ਸਭ ਕਿਸਮ ਦੀਆਂ ਗਿਰਾਵਟਾਂ ਤੇ ਤਬਾਹੀਆਂ ਤੋਂ ਬਚਣ ਦਾ ਇਕੋ ਇਕ ਸਾਧਨ ਹੈ ਕਿ ਜਿਨਾਂ ਵੀ ਵਧ ਤੋਂ ਵਧ ਸਮਾਂ ਦਿਤਾ ਜਾ ਸਕੇ ਈਸ਼ਵਰ ਭਗਤੀ ਤੇ ਨਿਸ਼ਕਾਮ ਸੇਵਾ ਲਈ ਦੇਣਾਂ ਚਾਹੀਦਾ ਹੈ। ਵਿਹਾਰਕਾਰ ਕਰਦਿਆਂ ਵੀ ਫੁਰਸਤ ਮਿਲ ਸਕਦੀ ਹੈ ਪਰਮਾਤਮਾਂ ਨੂੰ ਯਾਦ ਕਰਨ ਵਾਸਤੇ ਪਿਛੇ ਲੋਕੀ ਕੰਮ ਕਰਦੇ ਰਹੇ ਤੇ ਰਬ ਨੂੰ ਵੀ ਯਾਦ ਕਰਨ ਲਈ ਸਮ ਕਢਦ ਰਹ। ਪਰ ਜੇ ਸਾਨੂੰ ਸਿਨੇਮੇ ਦੇਖਣ ਲਈ ਤਾਸ਼ ਖੇਡਣ ਲਈ ਵਕਤ ਮਿਲ ਸਕਦਾ ਹੈ ਤਾਂ ਆਪਣੇ ਗੁਰੂ ਨੂੰ ਯਾਦ ਕਰਨ ਲਈ ਵੀ ਮਿਲ ਸਕਦਾ ਹੈ ਜਿਸ ਨੇ ਐਸ ਲੋਕ ਵਿਚ ਤੇ ਅਗਲੇ ਲੋਕ ਵਿਚ ਸਾਡੇ ਕੰਮ ਔਣਾਂ ਹੈ।

# (ਗੀਤ)

[ਵਲੋਂ ਸ੍ਰ: ਊਧਮ ਸਿੰਘ ਜੀ 'ਆਜਿਜ਼' ਮੋਰੀ ਵਾਲਾ]

ਮਰਨਾ ਤੇਰੇ ਦਵਾਰੇ, ਜੀਉਣਾ ਤੇਰੇ ਦਵਾਰੇ,
ਇਹ ਜ਼ਿੰਦਗੀ ਹੈ ਚੀਨੀ ਵਾਲੇ ਤੇਰੇ ਸਹਾਰੇ,
ਬਦਲ ਗਮਾਂ ਦੇ ਗੂਹੜੇ ਇਸ ਦਿਲ ਤੇ ਛਾ ਰਹੇ ਨੇ,
ਦੁਖਾਂ ਦੇ ਸਾਗਰਾਂ ਚ' ਤੂਫਾਨ ਆ ਰਹੇ ਨੇ,
ਟੁਟੀ ਏ ਮਨ ਦੀ ਕਿਸ਼ਤੀ ਤੇ ਦੂਰ ਨੇ ਕਿਨਾਰੇ।
ਇਹ ਜ਼ਿੰਦਗੀ.........।

ਜਦ ਦੇ ਗਏ ਪ੍ਰੀਤਮ ਮੁੜਕੇ ਨਾ ਪਾਇਆ ਫੇਰਾ,
ਜੀਵਨ ਤੇ ਸ਼ਾਮਾਂ ਪਈਆਂ ਲੱਭਦਾ ਨਹੀਂ ਸਵੇਰਾ,
ਮਿਹਰਾਂ ਨੂੰ ਤਕ ਦੇ ਸਾਈਆਂ ਕਈ ਜੁਗ ਅਸਾਂ ਗੁਜ਼ਾਰੇ।
ਇਹ ਜ਼ਿੰਦਗੀ.........।

ਆਸਾਂ ਦਾ ਦੇ ਸਹਾਰਾ ਦਿਲ ਨੂੰ ਖਲਾਰਦਾ ਹਾਂ,
ਜਦ ਵੈਣ ਪਾ ਕੇ 'ਆਜਿਜ਼' ਤੈਨੂੰ ਪੁਕਾਰਦਾ ਹਾਂ,
ਹੰਝੂਆਂ ਤੇ ਮੇਰੇ ਹਸਣ ਇਹ ਅੰਬਰਾਂ ਦੇ ਤਾਰੇ।
ਇਹ ਜ਼ਿੰਦਗੀ...........।

[ਰਾਜਿੰਦਰ ਸਿੰਘ ਪਿੰਡ ਗੁਰੂਸਰ

# ਪੰਜਾਬੀ ਬੋਲੀ ਤੇ ਉਸਦੇ ਅੱਖਰ

ਭਾਰਤੀ ਬੋਲੀਆਂ ਦੇ ਇਤਹਾਸ ਤੋਂ ਪਤਾ ਲਗਦਾ ਹੈ ਕਿ ਸ਼ੁਰੂ ਸ਼ੁਰੂ ਵਿਚ ਆਰੀਅਨ ਨਸਲ ਦੀ ਭਾਸ਼ਾ ਇਕ ਹੀ ਸੀ ਜਿਸ ਤੋਂ ਭਾਰਤ ਦੀਆਂ ਬਹੁਤ ਸਾਰੀਆਂ ਬੋਲੀਆਂ ਦਾ ਵਿਕਾਸ ਹੋਇਆ। ਸਭ ਤੋਂ ਪੁਰਾਣੀ ਭਾਸ਼ਾਦਾ ਰੂਪ ਜੋ ਅਜ ਸਾਡੇ ਪਾਸ ਹੈ ਓਹ ਰਿਗ ਵੇਦ ਹੈ। ਰਿਗ ਵੇਦ ਓਹ ਵੀ ਭਾਸ਼ਾ ਓਸ ਵੇਲੇ ਦੀ ਮਾਂਜੀ ਸੁਆਰੀ ਭਾਸ਼ਾ ਸੀ। ਲੋਕ-ਭਾਸ਼ਾ ਏਸ ਤੋਂ ਫਟਕ ਨਾਲ ਕੁਝ ਵਿਗੜੇ ਰੂਪ ਵਿਚ ਪ੍ਰਚਲਤ ਸੀ। ਜਿਸ ਤਰਾਂ ਅਜ ਕਲ ਵੀ ਕਿਤਾਬੀ ਬੋਲੀ ਤੇ ਆਮ ਪ੍ਰਚਲਤ ਬੋਲੀ ਵਿਚ ਫਰਕ ਹੈ।

ਲੋਕ-ਭਾਸ਼ਾ ਹੋਰ ਅਗੇ ਵਧੀ ਤੇ ਨਿਰਖ ਰੂਪ ਵਿਚ ਸਨੂੰ ਸੰਸਕ੍ਰਿਤ ਦੇ ਦਰਸਨ ਹੋਏ ਲੋਕ ਭਾਸ਼ਾ ਨੇ ਹੋਰ ਵਿਕਾਸ ਕੀਤਾ ਤੇ ਸੰਸਕ੍ਰਿਤ ਨਾਲੋਂ ਵਖਰਾ ਰਾਹ ਅਪਣਾ ਲਿਆ ਜਿਸਨੂੰ ਸੰਸਕ੍ਰਿਤ ਦੇ ਪੰਡਤਾਂ ਨੇ ਆਪ ਭ੍ਰੰਸ਼ ਨਾਮ ਦਿਤਾ ਏਸੇ ਆਪ ਭ੍ਰੰਸ ਤੋਂ ਭਾਰਤ ਦੀਆਂ ਕਈ ਬੋਲੀਆਂ ਅਲਗ ਅਲਗ ਥਾਂਵਾਂ ਵਿਚ ਅਪਣੇ ਨਵੇਂ ਨਵੇਂ ਰੂਪ ਬਣਾਕੇ ਵਿਕਸਤ ਹੋਣ ਲਗ ਪਈਆਂ ਏਹਨਾਂ ਵਿਕਸਤ ਹੋਏ ਰੂਪਾਂ ਵਿਚੋਂ ਸੌਰ ਸੈਨੀ ਅਵਧੀ, ਪੰਜਾਬੀ ਆਦਿ ਬੋਲੀਆਂ ਮੁਖ ਹਨ।

ਕਿਉਂਕਿ ਆਰੀਅਨ ਨਸਲ ਮਧ ਏਸ਼ੀਆ ਵਿਚੋਂ ਚਲਕੇ ਸਭ ਤੋਂ ਪਹਿਲੋਂ ਪੰਜਾਬ ਵਿਚ ਅਬਾਦ ਹੋਈ ਤੇ ਏਥੇ ਹੀ ਸਰਸ੍ਵਤੀ ਬਿਆਸਾ ਸਤਲੁਜ ਆਦਿ ਨਦੀਆਂ ਦੇ ਕਿਨਾਰੇ ਰਿਸ਼ੀਆਂ ਨੇ ਰਿਗ ਵੇਦ ਦੀ ਰਚਨਾਂ ਕੀਤੀ। ਏਸ ਵਿਚ ਅਟਕ ਤੋਂ ਲੈਕੇ ਜਮਨਾਂ ਤਕ ਦਾ ਇਲਾਕਾ ਸ਼ਾਮਲ ਸੀ, ਜਿਸਨੂੰ ਸਪਤ ਸਿੰਧੂ ਕਿਹਾ ਜਾਂਦਾ ਸੀ। ਏਹੋ ਪੰਜਾਬ ਦਾ ਪਹਿਲਾ ਤੇ ਮਹਾਨ ਰੂਪ ਹੈ। ਏਸ ਇਲਾਕੇ ਵਿਚ ਪ੍ਰਚਲਤ ਹੋਈ ਰਿਗ ਵੇਦ—ਭਾਸ਼ਾ ਹੀ ਪੰਜਾਬੀ ਦਾ ਪਹਿਲਾ ਰੂਪ ਹੈ ਏਸ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ।

ਏਸ ਤੋਂ ਅਗਲਾ ਸਮਾਂ ਪੰਜਾਬੀਆਂ ਦਾ ਜੰਗਾਂ ਜੁਧਾਂ ਦਾਂ ਜਮਾਨਾਂ ਰਿਹਾ ਹੈ ਜਿਸ ਵਿਚ ਸਾਹਿਤ ਦੀ ਰਚਨਾਂ ਬਹੁਤ ਘਟ ਹੋਈ। ਜੋ ਹੋਈ ਵੀ ਉਹ ਨਸ਼ਟ ਹੋ ਗਈ। ਖੋਜ ਤੇ ਮਿਹਨਤ ਕੀਤਿਆਂ ਬਹੁਤ ਕੁਝ ਮਿਲ ਸਕਦਾ ਹੈ ਜੋ ਅਜ ਦੇ ਪੰਜਾਬੀ ਰੂਪ ਨਾਲ ਕੜੀ ਮੇਲ ਸਕਦਾ ਹੈ।

ਈਸਵੀ ਦੀ ਨੌਵੀ ਦਸਵੀ ਸਦੀ ਵਿਚ ਲਿਖੇ ਗਏ ਕੁਝ ਪਦ ਅਜਹੇ ਮਿਲਦੇ ਹਨ, ਜਿੰਨਾਂ ਨੂੰ ਅਜ ਦੀ ਪੰਜਾਬੀ ਬੋਲੀ ਦਾ ਪੁਰਾਤਨ ਰੂਪ ਕਿਹਾ ਜਾ ਸਕਦਾ ਹੈ। ਪਰ ਪੰਜਾਬੀ ਵਿਦਵਾਨਾਂ ਨੇ ਏਸ ਪਾਸੇ ਬਹੁਤਾ ਧਿਆਨ ਨਹੀਂ ਦਿਤਾ ਜਿਸ ਕਰਕੇ ਅਜ ਉਹਨਾਂ ਨੂੰ ਹਿੰਦੀ ਦੇ ਖਜ਼ਾਨੇ ਵਿਚ ਜਮਾਂ ਕੀਤਾ ਜਾ ਰਿਹਾ ਹੈ। ਏਹਨਾਂ ਵਿਚ ਗੁਰੂ ਗੋਰਖ ਨਾਥ ਦੇ ਪਦ ਆ ਸਕਦੇ ਹਨ।

ਨੌ ਲਖ ਪਾਤਰ ਆਗੇ ਨਾਚੇ,<br>
ਪੀਛੇ ਸਹਜ ਅਖੜਾ।<br>
ਐਸੇ ਮਨ ਲੈ ਜੋਗੀ ਖੇਲੈ,

ਤਦ ਅੰਤਰ ਬਸੈ ਭੰਡਾਰਾ ।

ਗੋਰਖ ਨਾਥ ਜੀ ਦੀ ਬਾਣੀ ਦਾ ਕਿੰਨਾ ਸੁਧ ਪੰਜਾਬੀ ਰੂਪ ਹੈ। ਇਹਨਾਂ ਦੀ ਮੌਜੀ ਬਲੀ ਵਿਚ ਵੀ ਪੰਜਾਬੀ ਦੀ ਅਛੀ ਝਲਕ ਦਿਸਦੀ ਹੈ।

ਹਸਬ ਖੇਲਬਾ ਰਹਿਬਾ ਰੰਗ।
ਕਾਮ ਕ੍ਰੋਧ ਨਾ ਕਰਿਬਾ ਸੰਗ।
ਹਸਬਾ ਖੇਲਬਾ ਗਾਇਬਾ ਗੀਤ।
ਦ੍ਰਿੜ ਕਰ ਰਾਖਿਯ ਅਪਨਾ ਚੀਤ।
ਧਨ ਜੋਬਨ ਕੀ ਕਰ ਨਾ ਆਸ।
ਚਿਤ ਨ ਰਾਖੈ ਕਾਮਨ ਪਾਸ।

[ਲਗ ਮਾਤ੍ਰ ਵਿਚ ਥੋੜਾ ਬਹੁਤ ਫਰਕ ਦਿਸਣਾਂ ਸੁਭਾਵਕ ਹੈ। ਅਜ ਵੀ ਸਾਧੂਆਂ ਦਾ ਪੰਜਾਬੀ ਤੇ ਆਮ ਪੰਜਾਬੀ ਬੋਲੀ ਵਿਚ ਫਰਕ ਹੈ। ਅਜ ਤੋਂ ਠੀਕ ਇਕ ਹਜ਼ਾਰ ਵਰ੍ਹੇ ਦੀ ਪਹਿਲੇ ਬੋਲੀ ਵਿਚ ਤਾਂ ਫ਼ਰਕ ਹੋਣਾ ਹੀ ਸੀ। ਜਨਮ ਸਾਖੀ ਦੀ ਭਾਸ਼ਾ ਵਿਚ ਵੀ ਅਜ ਨਾਲੋਂ ਕਿਤਨਾਂ ਫ਼ਰਕ ਹੈ- , , ।

ਏਸ ਤੋਂ ਹੋਰ ਨੇੜੇ ਹੋਕੇ ਸਾਨੂੰ ਫ਼ਰੀਦ ਜੀ ਦੀ ਬਾਣੀ ਮਿਲਦੀ ਹੈ ਪੰਜਾਬੀ ਰੂਪ ਵਿਚ। ਕਬੀਰ ਦਾਸ ਦੇ ਪਦਾਂ ਵਿਚ ਵੀ ਪੰਜਾਬੀ ਰੂਪ ਦੀ ਝਲਕ ਪੈਂਦੀ ਹੈ। ਮੀਰਾਂ-ਬਾਈ ਦੇ ਕਈ ਪਦ ਸੁਧ ਪੰਜਾਬੀ ਵਿਚ ਹਨ। ਏਸ ਤੋਂ ਅਗੇ ਪੰਜਾਬੀ ਰਚਨਾਂ ਵਿਆ-ਪਕ ਰੂਪ ਵਿਚ ਮਿਲਨ ਲਗ ਪੈਂਦੀ ਹੈ।

ਏਸਤ੍ਰਾਂ ਅਸੀਂ ਵਖਦੇ ਹਾਂ ਕਿ ਪੰਜਾਬੀ ਭਾਰਤ ਦੀਆਂ ਪੁਰਾਣੀਆਂ ਤੋਂ ਪੁਰਾਣੀਆਂ ਬੋਲੀਆਂ ਵਿਚੋਂ ਇਕ ਹੈ, ਏਹ ਕਦੀ ਹੋਰ ਭਾਸ਼ਾਵਾਂ ਵਾਂਗ ਪੰਜ ਚਾਰ ਬੋਲੀਆਂ ਦਾ ਇਕਠ ਨਹੀਂ। ਹਾਂ ਵਿਦੇਸ਼ੀਆਂ ਦੀ ਹਿਸਾਬੋ ਵਧ ਮਾਰ ਪੈਣ ਕਰਕੇ ਏਸ ਵਿਚ ਦੂਸ੍ਰੀਆਂ ਬੋਲੀਆਂ ਦੇ ਸ਼ਬਦ ਵੀ ਮਿਲ ਗਏ ਹਨ।

ਜਿਸ ਨਾਲ ਬੋਲੀ ਦਾ ਰੂਪ ਭੱਦਾ ਨਹੀਂ ਸਗੋਂ ਸੁੰਦਰ ਹੀ ਬਣਿਆਂ ਹੈ। ਪੰਜਾਬੀਆਂ ਨੂੰ ਮਾਣ ਹੈ ਕਿ ਵੇਦ ਵੀ ਉਹਨਾਂ ਦੀ ਅਪਣੀ ਬੋਲੀ ਪੰਜਾਬੀ ਵਿਚ ਹੀ ਰਚੇ ਗਏ ਹਨ, ਜੋ ਅਜ ਤੋਂ ਕਈ ਹਜ਼ਾਰ ਵਰ੍ਹੇ ਪੁਰਾਣਾਂ ਪੰਜਾਬੀ ਰੂਪ ਹੈ।

## ਪੰਜਾਬੀ ਅਖਰ

ਜਿਨਾਂ ਅਖਰਾਂ ਵਿਚ ਅਜ ਵੇਦ ਲਿਖੇ ਮਿਲਦੇ ਹਨ, ਸਭ ਤੋਂ ਪਹਿਲਾਂ ਦੇ ਲਿਖੇ ਵੇਦਾਂ ਦੇ ਅਖਰ ਠੀਕ ਏਹੋ ਜੇਹੇ ਨਹੀਂ ਸਨ। ਅਜ ਦੇ ਅਖਰਾਂ ਦਾ ਓਸੇ ਤਰਾਂ ਹੀ ਪੁਰਾਣੇ ਅਖਰਾਂ ਨਾਲ ਮੇਲ ਨਹੀਂ ਜਿਸ ਤਰਾਂ ਅਜ ਦੀ ਪੰਜਾਬੀ ਦਾ ਰਿਗਵੇਦ ਦੀ ਪੰਜਾਬੀ ਨਾਲ ਕੋਈ ਸੰਬੰਧ ਨਹੀਂ ਬੋਲੀ ਦੀ ਤਰਾਂ ਅਖਰਾਂ ਦੇ ਰੂਪ ਵੀ ਵਟਦੇ ਚਲੇ ਆਏ ਹਨ।

ਵੇਦ-ਬੋਲੀ ਵਿਚੋਂ ਅਲਗ ਹੋਈਆਂ ਬੋਲੀਆਂ ਦੇ ਅਖਰ ਵੀ ਵੇਦ-ਅਖਰਾਂ ਵਿਚੋਂ ਅਡ-ਅਡ- ਰੂਪਾਂ ਵਿਚ ਵਾਧੇ ਚਲੇ ਗਏ, ਤੇ ਅਜ ਓਹੋ ਅਖਰ ਬੋਲੀਆਂ ਨਾਲ ਪੂਰੀਤਰਾਂ ਸੰਬੰਧਤ ਹੋ ਗਏ ਹਨ ਤੇ ਓਸੇ ਬੋਲੀ ਦੇ ਨਾਮ ਨਾਲ ਹੀ ਯਾਦ ਕੀਤੇ ਜਾਂਦੇ ਹਨ। ਜਿਵੇਂ ਬੰਗਾਲੀ ਬੋਲੀ ਦੇ ਬੰਗਾਲੀ ਅਖਰ ਤੇ ਪੰਜਾਬੀ ਦੇ ਪੰਜਾਬੀ ਅਖਰ।

ਪੰਜਾਬੀ ਅਖਰਾਂ ਬਾਬਤ ਇਕ ਬਹੁਤ ਵਡਾ ਭੁਲੇਖਾ ਚਲਿਆ ਆ ਰਿਹਾ ਹੈ ਕਿ ਇਹਨਾਂ ਦੀ ਰਚਨਾਂ ਗੁਰੂ ਅੰਗਦ ਦੇਵ ਜਾਂ ਗੁਰੂ ਨਾਨਕ ਨੇ ਕੀਤੀ। ਏਸੇ ਭੁਲੇਖੇ ਵਸ ਹੀ ਪੰਜਾਬੀ ਅਖਰਾਂ ਦਾ ਨਾਮ ਗੁਰਮੁਖੀ

ਅਖਰ ਰਖ ਲਿਆ ਗਿਆ। ਪੜਦੋਲ ਕੀਤਿਆਂ ਉਤਲੀ ਗਲ ਸਾਬਤ ਨਹੀਂ ਹੁੰਦੀ। ਅਜ ਤੋਂ ਸਤ ਅਠ ਸੌ ਵਰ੍ਹੇ ਪਹਿਲਾਂ ਜਿਨਾਂ ਅਖਰਾਂ ਵਿਚ ਸੰਸਕ੍ਰਿਤ ਲਿਖੀ ਜਾਂਦੀ ਸੀ ਉਹਨਾਂ ਵਿਚੋਂ ਬਹੁਤੇ ਅਜ ਵੀ ਪੰਜਾਬੀ ਵਿਚ ਹੂ-ਬਹੂ ਚਲੇ ਆ ਰਹੇ ਹਨ।

ਜਿਵੇਂ ਅ-ਰ-ਜ ਭ-ਲ ਆਦਿ। ਗੁਰੂ ਨਾਨਕ ਜੀ ਤੋਂ ਕੋਈ ਸੌ ਵਰ੍ਹੇ ਪਹਿਲਾਂ ਦੇ ਅਧੇ ਬਹੁਤੇ ਅਖਰ ਅਜ ਵੀ ਉਸੇ ਤਰਾਂ ਲਿਖੀਂਦੇ ਚਲੇ ਆ ਰਹੇ ਹਨ। ਜੇ ਹਿੰਦੀ ਅਖਰਾਂ ਨਾਲ ਉਹਨਾਂ ਪੁਰਾਣੇ ਅਖਰਾਂ ਨੂੰ ਮੇਲਿਆ ਜਾਵੇ ਤਾਂ ਹਿੰਦੀ ਦੇ ਸਾਰੇ ਅਖਰ ਹੀ ਲਗ ਭਗ ਸ਼ਕਲਾਂ ਬਦਲ ਗਏ ਹਨ। ਹਿੰਦੀ ਅਖਰਾਂ ਦੀਆਂ ਸ਼ਕਲਾਂ ਛਾਪੇ ਖਾਨਾਂ ਬਣਨ ਪਿਛੋਂ ਹੀ ਬਦਲਨੋ ਹਟੀਆਂ ਹਨ। ਪਰ ਪੰਜਾਬੀ ਅਖਰਾਂ ਦੀਆਂ ਸ਼ਕਲਾਂ ਚਾਰ ਸੌ ਵਰੇ ਤੋਂ ਸਥਿਰ ਰੂਪ ਵਿਚ ਚਲੀਆਂ ਆ ਰਹੀਆਂ ਹਨ। ਹਾਂ ਇਹਨਾਂ ਦੀ ਸਜਾਵਟ ਵਿਚ ਜ਼ਰੂਰ ਵਾਧਾ ਹੋਗਿਆ ਹੈ। ਪੰਜਾਬੀ ਵਿਦਵਾਨਾਂ ਨੇ, ਗੁਰਮੁਖੀ ਗੁਰੂਆਂ ਦੀ ਬਣਾਈ ਮੰਨਕੇ ਏਸ ਪਾਸੇ ਕੋਈ ਵਿਸ਼ੇਸ ਖੋਜ ਨਹੀ ਕੀਤੀ। ਮੈਂ ਇਕ ਪੁਰਾਣੀ ਛਪੀ ਪੁਸਤਕ ਵੇਖੀ ਹੈ ਜਿਸ ਵਿਚ ਪੰਜ ਸੌ ਵਰ੍ਹੇ ਤੋਂ ਪਹਿਲੇ ਅਖਰਾਂ ਦੇ ਫੋਟੋ ਦਿਤੇ ਹੋਏ ਹਨ।

ਪਹਿਲੇ ਗੁਰੂਆਂ ਨੇ ਤਾਂ ਪਟੀਆਂ ਵਿਚ ਸੰਸਕ੍ਰਿਤ ਦੇ ਅਖਰ ਵੀ ਲਿਖੇ ਹਨ ਤੇ ਉਹਨ ਦਾ ਉਚਾਰਣ ਵੀ ਸੰਸਕ੍ਰਿਤ-ਅਖਰਾਂ ਵਾਂਗ ਹੀ ਕੀਤਾ ਹੈ। ਓਹਨਾਂ ਦੀ ਬਾਣੀ ਤੋਂ ਗੁਰ-ਮੁਖੀ ਅਖਰਾਂ ਸਬੰਧੀ ਕੋਈ ਚਾਨਣਾਂ ਨਹੀਂ ਪੈਂਦਾ। ਇਕ ਢਾਈ ਸੌ ਵਰ੍ਹੇ ਦੀ ਹਥ ਲਿਖਤ ਪੋਥੀ ਵਿਚ ਲਿਖਿਆ ਹੈ ਕਿ ਗੁਰੂ ਅਮਰ ਦਾਸ ਜੀ ਕੋਲ ਪੰਜਾਬੀ ਅਖਰਾਂ ਵਿਚ ਲਿਖਿਆ ਇਕ ਪਤ੍ਰ ਆਇਆ। ਗੁਰੂ ਜੀ ਨੇ ਓਹ ਪਤ੍ਰ ਭਾਈ ਪੈੜੇ ਮੋਖੇ ਕੋਲ ਪੜ੍ਹਨ ਲਈ ਘਲਿਆ, ਜੋ ਹਿੰਦੀ ਤੇ ਪੰਜਾਬੀ ਦੋਵੇਂ ਜਾਣਦਾ ਸੀ।

ਗੁਰੂ ਅੰਗਦ ਤੇ ਅਮਰ ਦਾਸ ਜੀ ਦੇ ਵੇਲੇ ਤਾਂ ਵਿਦਵਾਨਾਂ ਦੀ ਭਾਸ਼ਾ ਸੰਸਕ੍ਰਿਤ ਜਾਂ ਬ੍ਰਿਜ ਸੀ ਜੋ ਸੰਸਕ੍ਰਿਤ ਅਖਰਾਂ ਵਿਚ ਲਿਖੀ ਜਾਂਦੀ ਸੀ। ਪੰਜਾਬੀ ਬੋਲੀ ਤੇ ਪੰਜਾਬੀ ਅਖਰ ਤਾਂ ਜਨ ਸਾਧਾਰਣ ਦੀ ਮਲਕੀਅਤ ਹੀ ਰਹੇ ਹਨ। ਅਜ ਤੋਂ ਕੁਝ ਸਾਲ ਪਹਿਲੋਂ, ਪੰਜਾਬੀ ਦੀ ਸਟਵ ਸ੍ਰਿਸ਼ਟ ਰਚਨਾਂ 'ਹੀਰ ਵਾਰਸ' ਗਵਾਰਾਂ ਦਾ ਕਿਸਾਨੀ ਸਮਝਿਆ ਜਾਂਦਾ ਸੀ। ਕਿਸੇ ਖਾਸ ਕਾਰਨ ਵਸ ਮੁਸਲਮਾਨਾਂ ਇਸ ਨੂੰ ਅਪਣਾਲਿਆ ਸੀ ਤੇ ਉਹਨਾਂ ਤੋਂ ਹੀ ਹਿੰਦੂ ਥੜਾ ਬਹੁਤ ਸੁਆਦ ਲੈ ਲੈਂਦੇ ਸਨ। ਬੋਲੀਆਂ ਦੀ ਅਪਣਤ ਤਾਂ ਅਸਾਂ ਅਜ ਹੀ ਸਿਖੀ ਹੈ। ਅਜ ਤੋਂ ੪ ਸੌ ਵਰੇ ਪਹਿਲਾਂ ਕੌਣ ਪਛਾਣਦਾ ਸੀ ਵਿਚਾਰੀ ਪੰਜਾਬੀ ਤੇ ਇਸ ਦੇ ਅਖਰਾਂ ਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਹੀ ਇਹ ਉਪ ਕਾਰ ਪੰਜਾਬੀਆਂ ਤੇ ਕੀਤਾ, ਤੇ ਲੋਕ ਅਖਰਾਂ ਵਿਚ ਦਰਬਾਰ ਸਾਹਿਬ ਦੀ ਰਚਨਾਂ ਕੀਤੀ।

ਪੰਜਾਬੀ ਦੀ ਪੜਤਾਲ ਅਜੇ ਹੋਰ ਹੋਣੀ ਚਾਹੀਦੀ ਹੈ। ਤਾਕਿ ਇਸ ਦੀ ਸਚੀ ਹਾਲਤ ਸਰਵ-ਸਾਧਾਰਣ ਜਾਣੂੰ ਹੋ ਸਕੇ। ਪੰਜਾਬੀ ਅਖਰਾਂ ਵਿਚ ਕੀ ਸਿਫਤਾਂ ਹਨ ਤੇ ਦੂਸਰੀਆਂ ਬੋਲੀਆਂ ਦੇ ਅਖਰਾਂ ਨਾਲੋਂ ਏਹਨਾਂ ਵਿਚ ਕੀ ਵਿਸ਼ੇਸ਼ਤਾ ਹੈ, ਏਹ ਫੇਰ ਕਦੇ ਅਰਜ ਕਰਾਂਗਾ।



# ਮਾਨਧਿਕ ਭੁੱਖ

[ਸੰਤੋਖ ਸਿੰਘ 'ਗਿਆਨੀ'
ਗੁਜਰਾਂਵਾਲੀਆ ਹਾਲ ਮੰਡੀ

ਬਸੰਤ ਪਰਵ ਮਨਾਨਦਾ ਵਿਸ਼ੇਸ਼ ਲਾਭ ਤਾਂ ਹੀ ਹੈ ਜੇ ਅਸੀਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਉਚ ਆਦਰਸ਼ ਨੂੰ ਅਪਣਾ ਸਕੀਏ। ਆਦਰਸ਼ ਅਪਣਾਕੇ ਹੀ ਮਨੁਖ ਮਾਨਸਿਕ ਭੁਖ ਤੇ ਵਿਜੈ ਪਾ ਸਕਦਾ ਹੈ। ਅਤੇ ਮਾਨਸਿਕ ਭੁਖ ਤੇ ਵਿਜੈ ਪਾਕੇਹੀ ਕੋਈ ਦੇਵਤਾ ਬਣ ਸਕਦਾ ਹੈ।

ਜਿਵੇਂ ਸਰੀਰ ਨੂੰ ਜੀਵਤ ਰਖਣ ਲਈ ਕੁਝ ਨਾ ਕੁਝ ਖਰਾਕ ਆਵਸ਼ਕ ਹੈ ਤਿਵੇਂ ਮਨ ਨੂੰ ਵੀ ਕੁਝ ਖੁਰਾਕ ਲਾਜ਼ਮੀ ਹੈ। ਸਰੀਰ ਨੂੰ ਜੇ ਠੀਕ ਤੇ ਅਛੀ ਖੁਰਾਕ ਨਾ ਮਿਲੇ ਤਾਂ ਕਈ ਵਾਰ ਉਹ ਬੁਰੀ ਖੁਰਾਕ ਖਾਣ ਲਈ ਮਜਬੂਰ ਹੁੰਦਾ ਹੈ ਇਸੇ ਤਰਾਂ ਜੇ ਮਨ ਨੂੰ ਚੰਗੇ ਵਿਚਾਰ ਨ ਮਿਲਨ ਤਾਂ ਉਹ ਬੁਰੇ ਪਾਸੇ ਦੌੜਦਾ ਹੈ।

ਭੁੱਖ ਕਈ ਪ੍ਰਕਾਰ ਦੀ ਹੋ ਸਕਦੀ ਹੈ ਪਰ ਸਰੀਰਕ ਭੁੱਖ ਤੋਂ ਹਰ ਇਕ ਪਰਾਣੀ ਜਾਣੂੰ ਹੈ। ਸਰੀਰਕ ਭੁਖ ਨੂੰ ਮਿਟਾਨ ਲਈ ਹੀ ਸਭ ਜਗਤ ਧੰਧੇ ਲਗਾ ਜਾਪਦਾ ਹੈ। ਜਿਸ ਨੂੰ ਪੁਛੋ ਸੁਭਾਵਕ ਹੀ ਕੈਹ ਦੇਵੇਗਾ ਸਭ ਪੇਟ ਦਾ ਧੰਧਾ ਹੈ। ਸਰੀਰ ਨੂੰ ਬਣਾਏ ਰਖਣ ਦੀ ਮਨੁਖ ਕੀ ਹਰ ਇਕ ਪਸ਼ੂ ਪੰਛੀ ਵਿਚ ਲਾਲਸਾ ਸੁਭਾਵਕ ਤੇ ਪ੍ਰਬਲ ਹੈ।

ਪੇਟ ਦੀ ਅੱਗ ਬੁਝਾਨ ਖਾਤਰ ਹੀ ਆਪਨੇ ਪਸੂਆਂ ਨੂੰ ਕਈ ਅਭੱਖ ਵਸਤੂਆਂ ਖਾਂਦੇ ਵੇਖਿਆ ਹੋਵੇਗਾ। ਉਹ ਤੇ ਭਲਾ ਪਸੂ ਹੋਏ ਪਰ ਮਨੁਖ ਨੇ ਵੀ ਅਨੇਕਾਂ ਵੇਰ ਪੇਟ ਦੀ ਲਾਲਸਾ ਹਿਤ ਹੀ ਕਈ ਬੁਰੇ ਕਰਮ ਕੀਤੇ, ਲੋਕ ਲਾਜ ਦੀ ਪ੍ਰਵਾਹ ਨਾ ਕੀਤੀ, ਨਿਜੀ ਸਵੈਅਭਿਮਾਨ ਦੇਸ਼ ਤੇ ਜਾਤੀ ਗੌਰਵ ਕੰਢੇ ਰਖ ਦਿਤਾ।

ਪਰ ਇਸ ਦਾ ਭਾਵ ਇਹ ਨਹੀਂ ਕੇ ਇਹ ਸਰੀਰਕ ਭੁਖ ਅਟਲ ਹੈ ਤੇ ਇਸ ਦਾ ਕੋਈ ਇਲਾਜ ਨਹੀਂ ਹੈ। ਇਸ ਤੋਂ ਵੀ ਪਰਬਲ ਇਕ ਹੋਰ ਭੁਖ ਹੈ (ਮਾਨਸਿਕ ਭੁੱਖ) ਜਿਸ ਨੇ ਇਸ ਤੇ ਵਿਜੈ ਪਾਲਈ ਉਸਨੇ ਸਭ ਕੁਝ ਜਿਤ ਲਿਆ.

ਇਤਿਹਾਸ ਫੋਲਨ ਤੇ ਸਪਸ਼ਟ ਪਤਾ ਲਗਦਾ ਹੈ ਕਿ ਅਨੇਕਾਂ ਭੁਖ ਹੜਤਾਲਾਂ ਕਰਨ ਵਾਲੇ ਵਿਅਕਤੀ ਤੇ ਮਰਨ ਵਰਤ ਧਾਰਨ ਕਰਨ ਵਾਲਿਆਂ ਬਿਨਾਂ ਕੁਝ ਖਾਧੇ ਕਈ ਕਈ ਦਿਨ ਤੇ ਮਹੀਨੇ ਟੱਪਾ ਦਿਤੇ। ਅਤੇ ਥੋੜਾ ਹੋਰ ਪੜਚੋਲ ਕਰਨ ਤੇ ਪਤਾ ਲਗਦਾ ਹੈ ਕਿ ਭਾਰਤ ਵਰਸ਼ ਦੇ ਇਤਿਹਾਸ ਵਿਚ ਕਈ ਰਿਸ਼ੀ ਮੁਨੀ ਐਸੇ ਹੋਏ ਹਨ, ਜੋ ਮਹੀਨੇ ਨਹੀਂ ਸਾਲਾਂ ਬਧੀ ਪਵਨ ਅਹਾਰੀ ਰਹੇ। ਜੇ ਦੂਰ ਨਹੀਂ ਜਾਣਾਂ ਤਾਂ ਇਕੋ ਮਹਾਤਮਾ ਗਾਂਧੀ ਜੀ ਨੇ ਕਈ ਵਾਰੀ ਅਪਣੇ ਜੀਵਣ ਵਿਚ ਵਰਤ ਧਾਰਨ ਕੀਤੇ।

ਪਰ ਇਸ ਭੁਖ ਨੂੰ ਨਾ ਸਹਾਰਦੇ ਹੋਏ ਮਨੁਖ ਕਈ ਅਭੱਖ ਵਸਤੂ ਨਿਯਮ ਵਿਰੁੱਧ ਵੀ ਖਾਂਦਾ ਹੈ ਤੇ ਘੜੀ ਭਰ ਵੀ ਪਾਣੀ ਸਮੇ ਸਿਰ ਜਾਂ ਰੋਟੀ, ਚਾਹ ਨ ਮਿਲਨ ਤੇ ਕਈ ਪੁਰਸ਼ ਬਿਹਬਲ ਤੇ ਮੂਰਛਤ ਵੀ ਹੋ ਜਾਂਦੇ

ਹਨ।,

ਉਸੇ ਭੁਖ ਨੂੰ ਕਈ ਲੋਕ ਸੈਹਜੇ ਹੀ ਕਿੰਨਾ ਕਿੰਨਾ ਚਿਰ ਰੋਕੀ ਰਖਦੇ ਹਨ। ਕਿਵੇਂ ? ਇਹੋ ਪ੍ਰਸ਼ਨ ਵਿਚਾਰਨ ਯੋਗ ਹੈ।

ਮਾਨਸਿਕ ਭੁੱਖ ਤੋਂ ਭਾਵ ਮਨ ਨੂੰ ਉਸਦੀ ਖੁਰਾਕ ਦੇਣਾ ਹੈ। ਮਾਨਸਿਕ ਭੁਖ ਵੀ ਕਈ ਕਈ ਪ੍ਰਕਾਰ ਦੀ ਹੈ ਤੇ ਇਸ ਦੀਆਂ ਖੁਰਾਕਾਂ ਵੀ ਅਲੱਗ ੨ ਹਨ। ਵਿਸਤਾਰ ਵਿਚ ਨ ਜਾਂਦੇ ਭਾਵ ਇਹ ਹੈ ਕਿ ਮਨੁਖ ਦਾ ਮਨ ਜੋ ਕੋਮਲ ਹੈ, ਹਾਲਾਤ ਨਾਲ ਤੇ ਤਜਰਬੇ ਨਾਲ ਕੋਮਲ ਤੋਂ ਕਠੋਰ ਵੀ ਹੋ ਸਕਦਾ ਹੈ। ਦੈਆ-ਵਾਨ ਮਨੁਖ ਅਤਿ ਨਿਰਦਈ ਤੇ ਮਾਸ ਸ਼ਰਾਬੀ ਤੇ ਵਿਸ਼ੇ ਵਿਕਾਰਾਂ ਵਿਚ ਖਚਤ ਮਨੁਖ ਕਈ ਵਾਰੀ ਦੇਵਤਿਆਂ ਵਰਗੇ ਗੁਣਾਂ ਨਾਲ ਵੀ ਭਰਿਆ ਜਾ ਸਕਦਾ ਹੈ। ਇਹ ਕੋਈ ਬੜੀ ਤੇ ਅਨਭਵ ਗਲ ਨਹੀਂ ਹੈ। ਥੋੜਾ ਧਿਆਨ ਦੇਣ ਦੀ ਲੋੜ ਹੈ।

ਗੁਰੂ ਸਾਹਿਬਾਂ ਨੇ ਤਾਂ ਮਨ ਨੂੰ ਵਸ ਵਿਚ ਰਖਣ ਵਾਲੇ ਲਈ ਅਟੱਲ ਫੈਸਲਾ ਲਿਖ ਦਿਤਾ ਹੈ। **ਮਨਿ ਜੀਤੈ ਜੱਗ ਜੀਤ**

ਧਾਰਮਿਕ ਨਿਜਮਤੇ ਵਰਤ ਆਦਿ ਸ਼ਾਇਦ ਇਸੇ ਲਈ ਬਣਾਏ ਗਏ ਹੋਣ ਤਾ ਕਿ ਮਨੁਖ ਨੂੰ ਆਪਣੇ ਮਨ ਤੋਂ ਸਰੀਰ ਨੂੰ ਵੱਸ ਵਿਚ ਰਖਣ ਦੀ ਆਦਤ ਨ ਭੁਲ ਜਾਏ।

ਪਰ ਅਜ ਦੀ ਮਨੁਖਤਾ ਧਾਰਮਿਕਤਾ ਦੀ ਖੁਲੀ ਨਿੰਦਾ ਕਰ ਰਹੀ ਹੈ। ਜਿਸ ਦਾ ਪ੍ਰਤੱਖ ਅਸਰ ਅਜ ਭਰਸ਼ਟਾ ਚਾਰ ਦਾ ਨੰਗਾ ਨਾਚ ਹੈ। ਮਾਨਸਿਕ ਭੁਖ ਤੇ ਕਾਬੂ ਪਾਣਾ ਕੋਈ ਬੜੀ ਅਸੰਭਵ ਗਲ ਹੈ ਜਾਂ ਮੁਸ਼ਕਲ ਹੈ ਇਸ ਗਲ ਦਾ ਪ੍ਰਤਖ ਸਬੂਤ ਸ੍ਰੀ ਸਤਿ-ਗੁਰੂ ਰਾਮ ਸਿੰਘ ਜੀ ਨੇ ਨਾਮਧਾਰੀ ਪੰਥ ਦੀ ਰਚਨਾ ਦੁਆਰਾ ਦਿਤਾ ਹੈ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਜਦ ਨਾਮਧਾਰੀ ਪੰਥ ਦੀ ਰਚਨਾਂ ਕੀਤੀ ਉਸ ਵੇਲੇ ਸਿਖ ਪੰਥ ਦੀ ਕੀ ਤੇ ਪੰਜਾਬ ਹੀ ਨਹੀਂ ਸਗੋਂ ਸਾਰੇ ਭਾਰਤ ਦੀ ਦਸ਼ਾ ਹੀ ਬਹੁਤ ਭਿਆਨਕ ਤੇ ਸੋਚਨੀਯ ਸੀ ਉਸ ਸਮੇਂ ਦੇ ਹਾਲਾਤ ਨੂੰ ਇਤਿਹਾਸ ਤੋਂ ਦੇਖ ਕੇ ਲੂੰ ਕੰਡੇ ਹੋ ਜਾਂਦੇ ਹਨ। ਖੇਰੂੰ ਖੇਰੂੰ ਭਾਰਤ ਵਰਸ਼ ਦੀ ਸੱਤਾ ਤੇ ਸਿਖ ਪੰਥ ਵੀ ਰਾਜੋਂ ਨਰਕ ਵਾਲੀ ਦਸ਼ਾ ਵਿਚ ਸੀ। ਮਾਸ ਸ਼ਰਾਬ ਦਾ ਜ਼ੋਰ ਤੇ ਧਰਮ ਕਰਮ ਦਾ ਨਾਮਨਹੀ ਸੀਪਰ ਆਪਨੇ ਅਪਣੇ ਆਦਰਸ਼ ਨਿਯਮਾਂ ਦਵਾਰ ਮਨੁਖਤਾ ਦਾ ਨਕਸ਼ਾ ਹੀ ਬਦਲ ਦਿਤਾ।

ਅਨੇਕਾਂ ਚੋਰਾਂ ਨੂੰ ਚੋਰੀ ਛੁੜਾ ਦਿਤੀ। ਮਾਸ ਸ਼ਰਾਬ ਛੁੜਾ ਦਿਤੇ ਵਿਸ਼ੇ ਵਿਕਾਰਾਂ ਦੀ ਅਸਲੀਅਤ ਦਸਕੇ ਭਜਣ ਬਾਣੀ ਪ੍ਰਮਾਤਮਾਂ ਭਗਤੀ ਦਾ ਪਵਿਤਰ ਰਸਤਾ ਦਸਿਆ। ਅਨੇਕਾਂ ਹੀ ਦੇਸ ਤੇ ਕੋਮ ਹਿਤ ਮਰਨ ਵਾਲੇ ਪ੍ਰਵਾਨੇ ਤਿਆਰ ਕੀਤੇ। ਐਸੀ ਅਨੋਖੀ ਹਾਲਤ ਕਿ ਸਿਖ ਪੰਥ ਦਾ ਡੋਲਦਾ ਨਕਸ਼ਾ ਦਿਨਾਂ ਵਿਚ ਬਦਲ ਦਿਤਾ। ਰਾਕਸ਼ਾਂ ਨੂੰ ਦੇਵਤੇ ਬਣਾ ਦਿਤਾ।

ਪਰ ਇਹ ਕੁਝ ਕਿਵੇ ਹੋਇਆ ? ਕੀ ਕਰਾਮਾਤ ਤੋਂ ਕੰਮ ਲਿਆ ਗਿਆ ? ਨਹੀਂ ! ਜੇ ਕਰਾਮਾਤ ਤੋਂ ਕੰਮ ਲੈਣਾ ਹੁੰਦਾ ਤਾਂ ਕੀ ਸਾਰਾ ਸੰਸਾਰ ਨ ਅਪਣੀ ਇਛਾ ਅਨੁਸਾਰ ਬਣਾ ਦਿਤਾ ਜਾਂਦਾ ਤੇ ਅੰਗਰੇਜ਼ ਹਕੂਮਤ ਹੀ ਨ ਨਸ਼ਟ ਕਰ ਦਿਤੀ ਜਾਂਦੀ।

ਪਰ ਨਹੀਂ, ਸ੍ਰੀ ਗੁਰੂ ਨਾਨਕ ਦੇਵ ਜੀ

ਤੋਂ ਲੈਕੇ ਸ੍ਰੀ ਗੁਰੂ ਅਰਜਨ ਦੇਵ ਜੀ ਤੇ ਗੁਰੂ ਗੋਬਿੰਦ ਸਿੰਘ ਜੀ ਨੇ ਵੀ ਮਰਯਾਦਾ ਪ੍ਰਸ਼ੋਤਮ ਹੁੰਦੇ ਹੋਏ ਮਰਯਾਦਾ ਅੰਦਰ ਰੈਂਹਦੇ ਆਪਣ ਸਰੀਰਕ ਕਸ਼ਟ ਝਲਕੇ ਵੀ ਸੰਸਾਰ ਸਾਹਮਣੇ ਆਦਰਸ਼ ਮਾਰਗ ਰਖਿਆ। ਗੁਰੂ ਘਰ ਵਿਚ ਕਰਾਮਾਤ ਤੋਂ ਕੰਮ ਨਹੀਂ ਲਿਆ ਜਾਂਦਾ ਤੇ ਗੁਰੂ ਸਾਹਿਬਾਂ ਨੇ ਸਾਧਾਰਨ ਮਨੁਖਤਾ ਲਈ ਸਾਦਾ ਤੇ ਸਰਲ ਮਾਰਗ ਸਾਧਾਰਨ ਮਨੁਖਾਂ ਵਾਂਗਰ ਵਿਚਰਦੇ ਹੋਏ ਅਪਣਾਇਆ ਜਿਸ ਤੇ ਚਲਕੇ ਸਭ ਸਰਿਸ਼ਟੀ ਤੇ ਜੀਵ ਮਾਤਰ ਦਾ ਭਲਾ ਹੋ ਸਕਦਾ ਹੈ।

ਇਵੇਂ ਹੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਮਰਯਾਦਾ ਪਾਲਨ ਅਨੁਸਾਰ ਜੀਵਾਂ ਦਾ ਉਧਾਰ ਨਵੀਨ ਢੰਗ ਨਾਲ ਕੀਤਾ।

ਉਨ੍ਹਾਂ ਨੇ ਇਹ ਜਾਚ ਲਿਆ ਕਿ ਅਜ ਦੀ ਕਰਮ ਹੀਨਤਾ ਮਨੁਖ ਦੀ ਮਾਨਸਕ ਕਮਜ਼ੋਰੀ ਹੈ। ਇਸ ਲਈ ਉਨ੍ਹਾਂ ਨੇ ਨਿਸਚਿਤ ਕੀਤਾ ਕਿ ਪੈਹਲੇ ਆਪਣੇ ਮਨ ਤੇ ਵਿਜੈ ਅਤਿ ਆਵਸ਼ਕ ਹੈ। ਆਤਮਕ ਬਲ ਤੋਂ ਹੀਨ ਮਨੁਖ ਕਿਸੇ ਵੇਲੇ ਵੀ ਥਿੜਕ ਸਕਦਾ ਹੈ, ਉਹ ਰੋਟੀ ਪੇਟ ਅਗੇ ਹੀ ਝੁਕ ਜਾਏਗਾ ਤੇ ਲੋਕ ਭਲਾਈ ਕੀ ਆਪਣਾ ਭਲਾ ਵੀ ਨਹੀਂ ਕਰ ਸਕੇਗਾ।

ਉਨ੍ਹਾਂ ਨੇ ਬੜੇ ਪਿਆਰ ਨਾਲ ਹਰ ਇਕ ਗਲ ਦਾ ਚੰਗਾ ਤੇ ਮਾੜਾ ਪਾਸਾ ਦਸਕੇ ਬੁਰੇ ਕੰਮਾ ਦਾ ਨਤੀਜਾ ਦਿਲ ਦੀਆਂ ਤੈਹਾਂ ਤਕ ਬਿਠਾ ਦਿਤਾ। ਜਦ ਵੀ ਕੋਈ ਮਨੁਖ ਅਪਣੇ ਕਰਮ ਦੇ ਫਲ ਤੇ ਵਿਸਵਾਸ ਟਿਕਾ ਲੈਂਦਾ ਹੈ, ਤਾਂ ਉਹ ਉਸਦਾ ਸ਼ਿਕਾਰ ਨਹੀਂ ਹੁੰਦਾ। ਮਨ ਨੂੰ ਸਮਝ ਆ ਜਾਏ ਸਹੀ ਫਿਰ ਮਨ ਦੀ ਭੜਕਨਾ ਮੁਕ ਜਾਂਦੀ ਹੈ। ਇਹੋ ਮਾਨਸਿਕ ਭੁਖ ਹੈ। ਮਨ ਦੀ ਸ਼ਾਂਤੀ ਤੇ ਤਸੱਲੀ ਹੀ ਮਨ ਦੀ ਪੂਰਨ ਖੁਰਾਕ ਹੈ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਦਸਿਆ ਕਿ ਸੰਸਾਰ ਵਿਚ ਜੀਵਨ ਸਫਲਤਾ ਇਸ ਵਿਚ ਨਹੀਂ ਕਿ ਪੈਸਾ ਕਮਾਇਆ ਤੇ ਖੂਨ ਚੂਸ ੨ ਕੇ ਜਮਾਂ ਕੀਤਾ ਜਾਏ ਸਗੋਂ ਵਿਹਾਰ ਕਾਰ ਸਚਾ ਸੁਚਾ ਕਰਨਾ ਦਸਿਆ ਮਿਹਨਤ ਦੀ ਕਮਾਈ ਦੀ ਬਰਕਤ ਤੇ ਪਾਪ ਦੀ ਕਮਾਈ ਦੇ ਔਗਣ ਖੋਲ੍ਹ ਕੇ ਦਸੇ ਮਿਹਨਤ ਦੀ ਕਮਾਈ ਨਾਲ ਗ੍ਰਿਹਸਤ ਚਲਾਨਾ ਤੇ ਵੰਡ ਛਕਣਾ। ਆਏ ਗਏ ਦੀ ਸੇਵਾ ਕਰਨਾ ਸਰਬ ਸਰੇਸ਼ਟ ਹੈ ਗ੍ਰਿਹਸਤ ਧਰਮ ਦੀ ਵਿਆਖਿਆ ਖੋਲਕੇ ਦਸੀ। ਜੀਵਨ ਦੀ ਕਦਰ ਇਹੋ ਹੈ ਕਿ ਮਨੁਖ ਸੰਸਾਰ ਵਿਚ ਚਿਰਜੀਵੀ ਨਹੀਂ ਉਸਦੀ ਸਫਲਤਾ ਇਸੇ ਵਿਚ ਹੈ ਕਿ ਉਹ ਸ਼ੁਭ ਕਰਮ ਕਰੇ ਉਸਦਾ ਜੀਵਨ ਦੇਸ਼ ਤੇ ਕੌਮ ਹਿਤ ਹੋਵੇ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਆਪਣੇ ਮੱਤ ਅਨੁਸਾਰ ਮਨੁਖ ਦਾ ਜੀਵਣ ਵਧੇਰੇ ਸਾਦਾ ਤੇ ਸਰਲ ਕਰਨਾ ਚਾਹਿਆ ਉਨ੍ਹਾਂ ਦਾ ਆਸ਼ਾ ਇਹੋ ਸੀ ਕਿ ਮਨੁਖ ਨੂੰ ਸਭ ਤੋਂ ਵਧੇਰੇ ਲੋੜ ਆਤਮਾਂ ਦੀ ਸ਼ੁੱਧੀ ਦੀ ਹੈ। ਆਤਮਾਂ ਦੀ ਸ਼ੁੱਧੀ ਹੋਵੇਗੀ ਤੇ ਮਨ ਬਚਨ ਤੇ ਕਰਮ ਸ਼ੁੱਧ ਹੋਣਗੇ। ਇਸੇ ਲਈ ਉਨ੍ਹਾਂ ਭਜਨ ਜਾਪ ਨਾਮ ਸਿਮਰਨ ਤੇ ਗੁਰਬਾਣੀ ਦਾ ਨਿਤ ਨਿਯਮਤ ਪਾਠ ਜਰੂਰੀ ਰਖਿਆ।

ਜੇ ਅਜ ਸਾਡੀ ਸਰਕਾਰ ਵੀ ਇਸ ਰਾਜ਼ ਨੂੰ ਸਮਝੇ ਤੇ ਮੰਨ ਲਏ ਤਾਂ ਪੂਰਨਤਯਾ ਦੇਸ਼ ਦਾ ਉਥਾਨ ਹੋ ਜਾਏ, ਭਰਸ਼ਟਾ ਚਾਰ (ਰਿਸ਼ਵਤ) ਆਦਿ ਬੰਦ ਹੋ ਜਾਣ ਤੇ ਕਦਾ

ਮੈਹਕਮੇ ਆਦਿ ਤੇ ਨੈਹਰੂ ਜੀ ਦੀ ਸਿਰ ਦਾ ਦਰਦ ਬੰਦ ਹੋ ਜਾਵੇ।

ਸ੍ਰੀ ਸਤਿਗੁਰੂ ਜੀ ਨੇ ਮਾਸ ਸ਼ਰਾਬ ਤੇ ਵਿਸ਼ ਵਿਕਾਰਾਂ ਤੋਂ ਹਟਾਕੇ ਸਾਦਾ ਖੁਰਾਕ ਖਾਣਾ ਦਸਿਆ ਤੇ ਚਟਕੀਲੇ ਮਟਕੀਲੇ ਭੋਜਨਾਂ ਦੇ ਅਵਗੁਣ ਦਸੇ। ਉਸ ਨਾਲ ਸਰੀਰਕ ਬਲ ਨਹੀਂ ਵਧਦਾ ਸਗੋਂ ਮਨ ਦੀ ਆਪ ਵਿਤਰਤਾ ਤੇ ਸਰੀਰਕ ਰੋਗ ਵਧਦੇ ਹਨ।

ਪੈਹਰਾਵਾ ਸਾਦਾ ਤੇ ਸਫੈਦ ਖਾਣਾ ਸਮਝਾਇਆ ਤ ਸਗੋਂ ਦੇਸ ਦਾ ਬਣਿਆ ਸੁਦੇਸੀ ਹੋਵੇ। ਰੰਗ ਬੰਰਗੇ ਭੜਕੀਲੇ ਕਪੜਿਆਂ ਦਾ ਮਨ ਤੇ ਕਿਵੇਂ ਅਸਰ ਹੋਣਾ ਸੁਭਾਵਕ ਹੈ? ਲਿਖਿਆ ਹੈ। ਜੋ ਬਿਨ ਹਰਿ ਭਗਤੀ ਸੀਗਾਰ ਕਰਹਿ, ਨਿਤ ਜੰਮਹਿ ਹੋਇ ਖੁਆਰ। ਕਪੜ ਪਤਲੇ ਪਾਣੇ ਵੀ ਸਿੰਗਾਰ ਰਸ ਹੈ ਜੋ ਨਿੰਦਯਾ ਹੈ।

ਵਾਧੂ ਸੰਦੇ ਕਪੜੇ ਪਹਿਰਹਿ ਗਰਬ ਗਵਾਰ।
ਨਾਨਕ ਨਾਲ ਨ ਚਲਈ ਜਲ ਬਲ ਹੋਇ ਛਾਰ।

ਵਾਧੂ ਰਸਮਾਂ ਰਿਵਾਜਾਂ ਤੋਂ ਗੈਹਣੇ ਆਦਿ ਤੋਂ ਵਰਜਕੇ ਕਿਹਾ ਕਿ ਜੀਵਨ ਦੇ ਅਤਿ ਜਰੂਰੀ ਸਾਧਨ ਲਈ ਗ੍ਰਿਹਸਤੀ ਬਣੋ। ਨਿਰਬਾਹ ਹਿਤ ਸਚਾਈ ਤੇ ਮਿਹਨਤ ਦੀ ਕਮਾਈ ਕਰੋ। ਫਜ਼ੂਲ ਖਰਚ ਬੋਝ ਪਾਪ ਦੀ ਕਮਾਈ ਲਈ ਪ੍ਰੇਰਦੇ ਹਨ। ਵਿਹਾਰ ਥੋੜਾ ਹੋਵੇ ਤੇ ਬਾਕੀ ਸਮਾਂ ਨਾਮ ਸਿਮਰਨ ਤੇ ਲਗੇ ਤਾਕਿ ਮਨ ਬੁਧੀ ਨਿਰਮਲ ਰਹੇ

ਜਿਥੇ ਮਨੁਖ ਦੀ ਹੋਰ ਮਾਨਸਿਕ ਭੁਖਾਂ ਦਾ ਭਰਸਕ ਜਤਨ ਦਲੀਲਾਂ ਦਵਾਰਾ ਕੀਤਾ ਉਥੇ ਰਾਗ ਰੰਗ ਦੀ ਸੁਭਾਵਕ ਭੁਖ ਲਈ ਆਪਨੇ ਸਵੇਰੇ ਕਠੇ ਹੋਕੇ ਕੀਰਤਨ ਕਰਨਾ ਦਸਿਆ ਆਸਾ ਜੀ ਦੀ ਵਾਰ ਦਾ।

ਅਸਾਂ ਭਗਤੀ ਭਗਵਾਨ ਸਿਰ ਐਹਸਾਨ ਹਿਤ ਨਹੀਂ ਅਪਣੀ ਰੂਹਾਨੀ ਤਸਲੀ ਲਈ ਕਰਦੇ ਹਾਂ।

ਆਪਨੇ ਪੂਰੀਤਰਾਂ ਮਨੋ ਵਿਗਿਆਨਕ ਢੰਗ ਨੂੰ ਮੁਖ ਰਖਦੇ ਹੋਏ ਸੁਤੇ ਤੇ ਭੁੱਲੇ ਦੇਸ਼ ਨੂੰ ਰਾਹ ਦਸਿਆ ਤੇ ਉਹਨਾਂ ਦੀ ਮਾਨਸਿਕ ਭੁਖ ਮਿਟਾ ਦਿਤੀ ਜਿਸ ਕਾਰਨ ਸੈਂਕੜੇ, ਹਜ਼ਾਰਾਂ ਨਹੀਂ ਅਣਗਿਣਤ ਲੋਕਾਂ ਨੇ ਨਾਮਧਾਰੀ ਜੀਵਣ ਦੀ ਉਤਮ ਤੇ ਸਰਬ ਸਰੇਸਟ ਜੀਵਣ ਪਰਨਾਲੀ ਅਪਣਾਲਈ ਇਸ ਗਲ ਦਾ ਸਿਟਾ ਸੀ ਕਿ ਨਾਮਧਾਰੀ ਪੈਹਰਾਵੇ ਦੇ ਠਾਠਾਂ ਮਾਰਦੇ ਸਾਗਰ ਤੋਂ ਅੰਗਰੇਜ ਹਕੂਮਤ ਕੰਬ ਉਠੀ। ਮਾਲਾ ਵਡੀ ਅਨੇਕਾਂ ਸੂਰਬੀਰਾਂ ਨੇ ਸ੍ਰੀ ਅੰਮ੍ਰਿਤਸਰ ਤੇ ਮਲੇਰ ਕੋਟਲੇ ਦੇ ਸਾਕੇ ਨਾਲ ਇਤਿਹਾਸ ਨੂੰ ਸੁਨੈਹਰਾ ਬਣਾ ਦਿਤਾ। ਜੀਵਣ ਦੀ ਲੋੜ ਦਾ ਭਵਿਸ਼ ਜਾਣਦੇ ਹੋਏ ਆਤਮਕ ਬਲ ਨੂੰ ਭਰਪੂਰ ਜਵਾਨ ਤੇ ਬਚੇ ਹਸ ਹਸ ਤੋਪਾਂ ਅਗੇ ਖਲੋਂਦੇ ਸੀ। ਉਹਨਾਂ ਨੂੰ ਘਰ ਦੀ ਯਾਦ, ਮਾਪਿਆ ਦਾ ਪਿਆਰ, ਤੇ ਇਸਤਰੀ ਦੀ ਸੁਹਾਗ ਰਾਤ ਨੇ ਬਿਹਬਲ ਨਹੀਂ ਸੀ ਕੀਤਾ।

ਅਜ ਲੱਖ ਜਤਨ ਕੀਤੇ ਜਾਂਦੇ ਹਨ ਚੋਰੀ ਡਾਕੇ ਦਗੇ ਫਰੇਬ, ਝੂਠ ਤੇ ਰਿਸ਼ਵਤ ਖੋਰੀ ਰੋਕਨ ਦੇ ਪਰ ਮੂਲ ਸਿਧਾਂਤ ਨੂੰ ਭੁਲ ਕੇ ਕੁਝ ਸੁਧਰੇਗਾ ਨਹੀਂ।

ਘਰ ਵਿਚ ਹਥਾਂ ਦੇ ਜੰਮੇ ਪਲੇ ਨੂੰ ਆਪ ਪਏ ਹਟਾਓ ਸਿਨੇਮੇ ਤੋਂ ਪਏਆਖੋ ਸਿਧੇ ਦਸਤਾਰ ਤੇ ਸਾਦੇ ਬਸਤਰ ਪਾਣ ਲਈ ਪਏ ਮੋੜੋ ਪੈਂਟ ਕੋਟ ਆਦਿ ਅੰਗਰੇਜ਼ੀ ਬਦੇਸੀ ਪੈਹਰਾਵੇ ਤੇ ਰੰਗਣ ਤੋਂ ਰੋਕਣ ਲਈ, ਤੇ ਭਾਵੇਂ ਕਿਤਨਾ ਸੋਚੋ ਕਿਓਂ ਨਾਮਧਾਰੀ ਪੰਥ

ਵਿਚ ਗੈਹਣੇ ਤੇ ਰੰਗ ਬਰੰਗੇ ਕਪੜੇ ਤਰੱਕੀ ਕਰ ਰਹੇ ਹਨ, ਤੇ ਪਏ ਖਿਝੋ ਕਿ ਫਜ਼ੂਲ ਰਸਮਾਂ ਸਾਡੇ ਤੇ ਕਿਉਂ ਪ੍ਰਬਲ ਹੋ ਰਹੀਆਂ ਹਨ, ਕੁਝ ਨਹੀਂ ਬਣ ਸਕਦਾ।

ਜਦ ਤਕ ਕਿ ਮਾਨਸਿਕ ਭੁਖ ਦਾ ਠੀਕ ਢੰਗ ਨਾਲ ਇਲਾਜ ਨਹੀਂ ਕੀਤਾ ਜਾਂਦਾ ਤੇ ਹਰ ਇਕ ਗੁਣ ਅਵਗੁਣ ਨੂੰ ਵਿਸਤਾਰ ਪੂਰਬਕ ਦੱਸਕੇ ਮਨ ਦੀ ਤੈਹਾਂ ਤੇ ਨਹੀਂ ਬਿਠਾ ਦਿਤਾ ਜਾਂਦਾ।

ਇਸ ਲਈ ਸਾਡਾ ਸਭ ਦਾ ਕਰਤਵਯ ਸਰੇਸ਼ਟ ਇਹੋ ਹੈ ਕਿ ਬਸੰਤ ਪੰਚਮੀ ਦੇ ਆਗਮਨ ਵਾਲੇ ਪ੍ਰੀਤਮ ਦੇ ਦਸੇ ਆਦਰਸ਼ ਮਾਰਗ ਨੂੰ ਆਪ ਅਪਣਾਕੇ ਹੋਰਨਾਂ ਦੇ ਭਲੇ ਲਈ ਉਨ੍ਹਾਂ ਸਾਹਮਣੇ ਵੀ ਰਖੀਏ।

## ਸ੍ਰੀ ਗੁਰੂ ਰਾਮ ਸਿੰਘ ਤੇਰੀ ਜੈ

ਖੁਸ਼ੀ ਰਾਮ 'ਦਿਲੀ' ਕਾਨ ਪੁਰ

ਦੇਸ਼ ਦੇ ਹਿਤ ਵਿਚ ਰੈਹਨਾ ਬੈਹਨਾ,
ਦੇਸ਼ ਦੇ ਹਿਤ ਵਿਚ ਸਬ ਦੁਖ ਸੈਹਨਾ।
ਜੋ ਕੁਝ ਕਰਨਾ ਦੇਸ਼ ਦੇ ਹਿਤ ਵਿਚ,
ਜੀਨਾ ਮਰਨਾ ਦੇਸ਼ ਦੇ ਹਿਤ ਵਿਚ।
ਸਿਰ ਜਾਏ ਤਾਂ ਬੇਸ਼ਕ ਜਾਏ,
ਦੇਸ਼ ਨੂੰ ਆਂਚ ਨਾ ਲਗਨੇ ਪਾਏ।
ਗਊ ਗਰੀਬ ਦੀ ਸੁਨਕੇ ਕਹਾਨੀ,
ਹੋ ਜਾਨਾ ਦਿਲ ਪਾਣੀ ਪਾਣੀ।
ਤੇਰੀ ਕੁਰਬਾਨੀ ਰੰਗ ਲਾਈ,
ਦੇਸ ਦੇ ਵਿਚ ਆਜ਼ਾਦੀ ਆਈ।
ਆਤਮਾ ਤੇਰੀ ਏਹੀ ਪੁਕਾਰੇ,
ਸੁਪਨੇ ਵਿਚ ਕੋਈ ਗਊ ਨਾ ਮਾਰੇ।
ਨਾ ਕੋਈ ਗਰੀਬ ਸਤਾਇਆ ਜਾਏ,
ਦਾਤਾ ਨੇਮ ਧਰਮ ਵਰਤਾਏ।
ਮੇਲ ਮਿਲਾਪ ਦੀਆਂ ਉਠਨ ਲੈਹਰਾਂ,
ਫਿਰ ਨੇ ਦੇਸ ਨੂੰ ਸਤੇ ਖੈਰਾਂ।
ਬਲ ਤੇਲ ਹੋਵੇ ਨਿਰ ਭੈ,
ਸ੍ਰੀ ਗੁਰੂ ਰਾਮ ਸਿੰਘ ਤੇਰੀ ਜੈ।

## ਚੀਨੀ ਵਾਲੇ ਦੀ ਯਾਦ ਵਿਚ

ਅਜੀਤ ਸਿੰਘ ਰਡਾਲਾ ਅੰਮ੍ਰਿਤਸਰ

ਚੀਨੀ ਵਾਲਿਆ ਤੁਰ ਪਰਦੇਸ ਗਿਓਂ,
ਸੰਗਤ ਓਦੋਂ ਦੀ ਕਰਦੀ ਹੈ ਯਾਦ ਤੈਨੂੰ।
ਭੈਣੀ ਸਾਹਿਬ ਦੇ ਰੁਖ ਜਮੀਨ ਜੇਹੜੇ,
ਓਹ ਵੀ ਯਾਦ ਕਰਦੇ ਵਾਰ ਵਾਰ ਤੈਨੂੰ।
ਜਿਨੀ ਰਾਹੀਂ ਪਰੀਤਮਾ ਲੰਘ ਗਿਓਂ,
ਰਾਹ ਵੀ ਯਾਦ ਕਰਦੇ ਬਾਰ ਬਾਰ ਤੈਨੂੰ।
ਤੇਰੇ ਜੇਹਿੜੇ ਮਸਤਾਨੇ ਦੀਵਾਨੜੇ ਨੇ,
ਉਹ ਵੀ ਯਾਦ ਕਰਦੇ ਦਿਨ ਰਾਤ ਤੈਨੂੰ।
ਹੁਣ ਤੇ ਕਹੇ ਅਜੀਤ ਦਿਲਗੀਰ ਹੋਕੇ,
ਕਰ ਮੇਹਰ ਹੁਣ ਦਰਸ ਦਿਖਾਲ ਮੈਨੂੰ।

## ਵਾਰ ਵਾਰ ਕੁਰਬਾਨੀ

[ਸੰਤ ਸੰਪੂਰਨ ਸਿੰਘ ਜੀ ਦਿਲੀ

ਸਿਧੀ ਪਗ ਸੁਫੈਦ ਪੁਸ਼ਾਕਾ ਕੋਮਲ ਮਿਠੀ ਬਾਣੀ।
ਭਜਨ ਕਰੇ ਪਰਭਾਤੇ ਉਠਕੇ ਚੜੇ ਦਿਵਸ ਗੁਰ ਬਾਣੀ।
ਕਿਰਤ ਧਰਮ ਦੀ ਸਚ ਬੋਲਦਾ ਸਭਦਾ ਭਲਾ ਮਨਾਵੇ।
ਏਹੋ ਜੇਹੇ ਕੂਕੇ ਗੁਰ ਸਿਖ ਤੋਂ ਵਾਰ ਵਾਰ ਕੁਰਬਾਣੀ।

ਬੋਲ-ਚਾਲ ਬਾਰੇ

# ਗੁਰਮਤ ਦੀ ਸਿਖਿਆ

(੨)

ਅਬਾਦਉੱਲਾ ਗਿਆਨੀ
ਪਾਕਿਸਤਾਨ

## ਮਿੱਠੇ ਤੇ ਕੌੜੇ ਬੋਲ

ਅਖਲਾਕੀ ਜਗਤ ਵਿਚ ਮਿਠੇ ਬੋਲ-ਬੋਲਣੇ ਤੇ ਹਰੇਕ ਨਾਲ ਮਿੱਠੀਆਂ ਮਿੱਠੀਆਂ ਗੱਲਾਂ ਕਰਨੀਆਂ ਇਕ ਮਹਾਨ ਸ਼ੁਭ ਗੁਣ ਸਮਝਿਆ ਜਾਂਦਾ ਹੈ ਅਤੇ ਕੌੜੇ ਜਾਂ ਫਿਕੇ ਬੋਲ ਬੋਲਣੇ ਵੱਡਾ ਔਗਣ ਪਰਗਟ ਕੀਤਾ ਜਾਂਦਾ ਹੈ। ਇਹੋ ਕਾਰਨ ਹੈ ਕਿ ਸੰਸਾਰ ਦੀਆਂ ਸਾਰੀਆਂ ਹੀ ਜਾਤੀਆਂ ਅਪਣੇ ਨਾਲ ਸਬੰਧਿਤ ਲੋਕਾਂ ਨੂੰ ਇਕ ਦੂਜੇ ਨਾਲ ਮਿੱਠੀਆਂ ਗੱਲਾਂ ਕਰਨ ਦੀ ਪ੍ਰੇਰਨਾਂ ਦਿੰਦੀਆਂ ਹਨ ਤੇ ਕੌੜੇ ਜਾਂ ਫਿੱਕੇ ਬੋਲ ਬੋਲਣ ਤੋਂ ਰੋਕਦੀਆਂ ਹਨ। ਕਿਸੇ ਦੂਜੇ ਨੂੰ ਕੌੜੇ ਜਾਂ ਫਿੱਕੇ ਬਚਨਾਂ ਨਾਲ ਸੰਬੋਧਨ ਕਰਨ ਵਾਲਾ ਆਪਣੀ ਜਾਚੇ ਤਾਂ ਦੂਜੇ ਦਾ ਸਤਿਕਾਰ ਕਰਦਾ ਹੈ, ਪਰ ਵਾਸਤਵ ਵਿਚ ਇਸ ਤਰਾਂ ਉਹ ਆਪਣੇ ਹੀ ਅਸੱਭਿਤ ਹੋਣ ਦਾ ਸਬੂਤ ਜਗ ਨੂੰ ਦਿੰਦਾ ਹੈ। ਕਈ ਲੋਕ ਦੂਜਿਆਂ ਦੇ ਸਤਿਕਾਰ ਯੋਗ ਬਜ਼ੁਰਗਾਂ ਨੂੰ ਐਵੇਂ ਹੀ ਕੋਸਣਾ ਤੇ ਉਹਨਾਂ ਦੀ ਸ਼ਾਨ ਵਿਚ ਦੁਰਬਚਨ ਕਹਿਣੇ ਆਪਣੇ ਧਰਮ ਦਾ ਪ੍ਰਚਾਰ ਸਮਝਦੇ ਹਨ। ਉਹਨਾਂ ਦੇ ਵੀਚਾਰ ਅਨੁਸਾਰ ਧਰਮ ਪ੍ਰਚਾਰ ਇਸੇ ਦਾ ਹੀ ਨਾਂ ਹੈ ਕਿ ਦੂਜਿਆਂ ਦੇ ਸੁਹਿਰਦ ਬਜ਼ੁਰਗਾਂ ਨੂੰ ਢੌਂਗੀ, ਮੱਕਾਰ ਆਦਿ ਕਿਹਾ ਜਾਏ। ਪਰ ਸਿਆਣੇ ਜਾਣਦੇ ਹਨ ਕਿ ਇਹ ਧਰਮ ਪ੍ਰਚਾਰ ਨਹੀਂ, ਸਗੋਂ ਧਰਮ ਦੀ ਹਨੀ ਹੈ। ਇਸ ਤਰਾਂ ਇਕ ਦੂਜੇ ਦੀਆਂ ਪਗਾਂ ਉਛਾਲਣ ਤੇ ਆਪਸ ਵਿਚ ਰਤ ਵਹਾਉਣ ਦਾ ਦਰਵਾਜ਼ਾ ਵੀ ਖੁਲ੍ਹਦਾ ਹੈ।

ਇਸਲਾਮ ਧਰਮ ਅਨੁਸਾਰ ਫਿਕਾ ਬੋਲਣਾ ਜਾਂ ਕਿਸੇ ਨੂੰ ਦੁਰਬਚਨ ਆਖਣੇ ਤੇ ਐਵੇਂ ਹੀ ਕੋਸਣਾ ਵੱਡੀ ਭੈੜੀ ਗਲ ਹੈ। ਅਸਾਂ ਮੁਸਲਮਾਨਾਂ ਦੀ ਧਰਮ ਪੋਥੀ ਕੁਰਾਨ ਸ਼ਰੀਫ ਵਿਚ ਇਹ ਕਿਹਾ ਗਿਆ ਹੈ।

"ਮੇਰੇ ਸਾਰੇ ਹੀ ਬੰਦਿਆਂ ਨੂੰ ਇਹ ਪ੍ਰੇਰਨਾ ਦਿਓ ਕਿ ਓਹ ਜਿਥੇ ਵੀ ਜਾਣ, ਇਕ ਦੂਜੇ ਨੂੰ ਭਲੀਆਂ ਗੱਲਾਂ ਆਖਣ, ਦੁਰਬਚਨ ਆਖਕੇ ਝਗੜੇ ਪਾਉਣਾ ਸ਼ੈਤਾਨ ਦਾ ਕੰਮ ਹੈ ਤੇ ਸ਼ੈਤਾਨ ਮਨੁਖਤਾ ਦਾ ਵੱਡਾ ਵੈਰੀ ਹੈ।

ਮੈਂ ਜਦ ਇਸ ਵੇਲੇ ਨੂੰ ਮੁਖ ਰਖ ਕੇ ਸ੍ਰੀ ਬਾਬਾ ਨਾਨਕ ਜੀ ਮਹਾਰਾਜ ਤੇ ਗੁਰਮਤਿ ਦੀ ਸਿਖਿਆ ਵਲ ਧਿਆਨ ਮਾਰਦਾ ਹਾਂ, ਤਾਂ ਮੈਨੂੰ ਪਤਾ ਲੱਗਦਾ ਹੈ ਕਿ ਇਸ ਮਸਲੇ ਵਿਚ ਵੀ ਗੁਰਮਿਤ ਤੇ ਇਸਲਾਮ ਦੀ ਵੱਡੀ ਸਾਂਝ ਸ੍ਰੀ ਬਾਬਾ ਨਾਨਕ ਜੀ ਮਹਾਰਾਜ ਤੇ ਦੂਜੇ

ਸਿਖ ਗੁਰੂ ਸਹਿਬਾਨਾਂ ਅਨੇਕ ਥਾਈਂ ਮਿੱਠੇ ਬੋਲ ਬੋਲਣ ਦੀ ਪ੍ਰੇਰਨਾ ਦਿਤੀ ਹੈ ਤੇ ਕੌੜੇ ਜਾਂ ਫਿਕੇ ਬੋਲ ਬੋਲਣ ਤੋਂ ਰਕਿਆ ਹੈ, ਅਤੇ ਏਹਨਾਂ ਨੂੰ ਝਗੜੇ ਵਧਾਉਣ ਦਾ ਮੂਲ ਵਰਣਨ ਕੀਤਾ ਹੈ। ਗੁਰੂ ਗ੍ਰੰਥ ਸਾਹਿਬ ਵਿਚ ਤਾਂ ਪ੍ਰਭੂ ਨੂੰ ਮਿਠਾਸ ਦਾ ਸੋਮਾ ਪ੍ਰਗਟ ਕੀਤਾ ਗਿਆ ਹੈ ਜਿਹਾ ਕਿ ਇਕ ਥਾਂ ਇਹ ਲਿਖਿਆ ਹੈ -

ਗੋਸਾਈ ਮਿਹੰਡਾ ਇਠੜਾ।
ਅੰਮ ਅਬੇ ਥਾਵਹੁ ਮਿਠੜਾ।
ਭੈਣ ਭਾਈ ਸਭਿ ਸਜਣਾ,
ਤੁਧ ਜਹਾ ਨਾਹੀ ਕੋਇ ਜੀਉ,
[ਸਿਰੀਰਾਗ ਮ: ੫

ਅਥਵਾ–

ਖਿਨੈ ਕਉੜਤਣਿ ਸਗਲ ਮਹਿ,
ਜਗਤ ਰਹੀ ਲਪਟਾਇ।
ਨਾਨਕ ਜਨਿ ਵੀਚਾਰਿਆ,
ਮੀਠਾ ਹਰਿ ਕਾ ਨਾਉ,
ਵਾਰ ਗਉੜੀ ਸ: ਮ: (੫)

ਇਕ ਹੋਰ ਥਾਂ ਗੁਰਬਾਣੀ ਵਿਚ ਕਿਹਾ ਗਿਆ ਹੈ–

ਵਿਧੜੇ ਸਚ ਧੋਕਿ ਨਾਨਕ ਮਿਠੜਾ ਸੋਧਣੀ।
ਵਾਰ ਜੈਤਸਰੀ, ਮ: ੫

ਅਰਥਾਤ:–

ਹਰਿ ਬਿਖੁ ਕਛੂ ਨ ਲਾਗਈ,
ਭਗਤਨ ਕਉ ਮੀਠਾ ॥
ਆਨ ਸੁਆਦ ਸਭ ਫੀਕਿਆ,
ਕਰਿ ਨਿਰਨਉ ਡੀਠਾ ॥
ਵਾਰ ਜੈਤਸਰੀ, ਮ: ੫

ਇਸੇ ਤਰਾਂ ਇਕ ਥਾਂ ਇਹ ਦਰਜ ਹੈ–

ਫਰੀਦਾ ਸਕਰ ਖੰਡੁ ਨਿਵਾਤ ਗੁੜ,
ਮਾਖਿਓ ਮਾਝਾ ਦੁਧ।
ਸਭੇ ਵਸਤੂ ਮਿਠੀਆਂ।
ਰਬ ਨ ਪੁਜਨਿ ਤੁਧ।
[ਸ: ਫਰੀਦ

ਅਰਥਾਤ:-ਸ਼ਕਰ, ਖੰਡ, ਮਿਸਰੀ, ਗੁੜ ਤੇ ਮਾਝਾ ਦੁਧ, ਇਹ ਸਾਰੀਆਂ ਚੀਜ਼ਾਂ ਮਿਠੀਆਂ ਹਨ। ਪਰ ਹੇ ਰੱਬਾ ! ਏਹਨਾਂ ਦੀ ਮਿਠਾਸ ਤੇਰੇ ਤੁਲ ਨਹੀਂ ਪੁਜਦੀ।"

{ ਭਗਤ ਬਾਣੀ ਸਟੀਕ
{ ਪ੍ਰੋ: ਜੋਧ ਸਿੰਘ ਪੰਨਾ ੪੦੮

ਸੋ ਰੱਬ ਮਿਠਾਸ ਦਾ ਸੋਮਾ ਹੈ। ਉਸ ਮਿਠੇ ਰਬ ਦੇ ਬਚਨ ਵੀ ਮਿਠੇ ਹੀ ਹਨ। ਉਹ ਕਦੇ ਵੀ ਕੌੜਾ ਨਹੀ ਬੋਲਦ ਜਿਹਾ ਕਿ ਲਿਖਿਆ ਹੈ–

ਮਿਠ ਬੋਲੜਾ ਜੀ ਹਰਿ ਸਜਣੁ ਸੁਆਮੀ ਮੇਰਾ,
ਹਉ ਸੰਮਲਿ ਥਕੀ ਜੀ।
ਓਹ ਕਦੇ ਨ ਬੋਲੈ ਕਉਰਾ।
[ਸੂਹੀ, ਮ: ੫

ਸ੍ਰੀ ਬਾਬਾ ਨਾਨਕ ਜੀ ਮਹਾਰਾਜ ਫੁਰਮਾਉਂਦੇ ਹਨ:–ਤੇਰੀ ਚਾਲ ਸੁਹਾਵੀ ਮਧੁਰਾੜੀ ਬਾਣੀ ਕੁਹਕਨਿ ਕੋਕਿਲਾ ਤਰਲ ਜੁਆਣੀ।
ਵਡਹੰਸ ਮ: ੧

ਅਰਥਾਤ:–ਤੇਰੀ ਬੋਲੀ ਇਉ ਮਿਠੀ ਹੈ, ਜਿਵੇਂ ਕੋਇਲਾਂ ਕੂਕਦੀਆਂ ਹਨ। ਸ਼ਬਦਾਰਥ !
[ਗੁਰੂ ਗ੍ਰੰਥ ਪੰਨਾ ੫੬੭

ਸੋ ਜਦ ਅਸਲੀਅਤ ਇਹ ਹੈ ਕਿ ਰਬ ਮਿਠਾਸ ਦਾ ਸੋਮਾ ਹੈ ਅਤੇ ਸਾਰੀਆਂ ਹੀ ਮਿਠੀਆਂ ਚੀਜ਼ਾਂ ਨਾਲੋਂ ਵਧਕੇ ਮਿਠਾ ਹੈ ਤੇ ਉਸ ਦੇ ਬਚਨ ਵੀ ਮਿਠੇ ਹੀ ਹਨ, ਤਾਂ ਉਸ ਨਾਲ ਜੁੜਨ ਵਾਲੇ ਰਬੀ ਬੰਦੇ ਵੀ ਮਿਠੇ ਤੇ ਮਿਠ ਬੋਲੜੇ ਹੀ ਹੋਣਗੇ ਕਿਉਂਕੁ ਗੁਰ ਬਾਣੀ ਵਿਚ ਰਬੀ ਬੰਦਿਆਂ

ਦਾ ਇਹ ਲਛਣ ਵਰਣਨ ਕੀਤਾ ਗਿਆ ਹੈ-
ਜਿਨਾ ਨ ਵਿਸਰੈ ਨਾਮੁ ਸੇ ਕਿਨੇਹਿਆ।
ਭੇਦੁ ਨ ਜਾਣਹੁ ਮੂਲਿ ਸਾਂਈ ਜੇਹਿਆ।
[ਆਸਾ ਮ: ੫

ਅਰਥਾਤ:-
ਹਰਿ ਕਾ ਸੇਵਕ ਸੋ ਹਰਿ ਜੇਹਾ।
ਭੇਦੁ ਨ ਜਾਣਹੁ ਮਾਣਸ ਦੇਹਾ।
[ਮਾਰੂ ਮ: ੫

ਸ੍ਰੀ ਬਾਬਾ ਨਾਨਕ ਜੀ ਮਹਾਰਾਜ ਨੇ ਰੱਬੀ ਬੰਦਿਆਂ ਦਾ ਇਹ ਲਛਣ ਦੱਸਿਆ ਹੈ:-

ਜਿਸਤ੍ਰਾਂ ਅੱਗ ਵਿਚ ਪੈਕੇ ਲੋਹਾ ਲਾਲਹੋਕੇ ਛੋਹਣ ਵਾਲੇ ਦੇ ਹੱਥ ਨੂੰ ਸਾੜ ਸਿੱਟਦਾ ਹੈ, ਤੈਸੇ ਸੰਤ ਲੋਕ ਰੱਬ ਦਾ ਭਜਨ ਕਰਨ ਵਾਲੇ ਹਨ, ਉਹਨਾਂ ਵਿਚ ਭੀ ਰੱਬ ਦੇ ਗੁਣ ਆਇ ਜਾਂਦੇ ਹਨ।
{ ਤਵਾਰੀਖ ਗੁਰੂ ਖਾਲਸਾ ਪੰਨਾ ੧੫੨

ਗੁਰਬਾਣੀ ਵਿਚ ਰੱਬੀ ਬੰਦਿਆਂ ਦੇ ਇਹ ਲੱਛਣ ਦਸੇ ਗਏ ਹਨ।
ਗੁਰਮੁਖਿ ਸਦਾ ਸੋਹਾਗਣੀ,
ਪਿਰੁ ਰਾਖਿਆ ਉਰਧਾਰਿ।
ਮਿਠਾ ਬੋਲਹਿ ਨਿਵ ਚਲਹਿ,
ਸੇਜੈ ਰਵੈ ਭਤਾਰੁ।
[ਸਿਰੀ ਰਾਗ ਮ: ੩

ਸੋ ਰੱਬ ਆਪ ਵੀ ਮਿਠ ਬੋਲਾ ਹੈ ਤੇ ਉਸ ਨਾਲ ਜੁੜਨ ਵਾਲੇ ਵੀ ਮਿਠ ਬੋਲੇ ਹੁੰਦੇ ਹਨ।

ਬਾਬਾ ਜੀ ਨੇ ਆਪਣੀ ਬਾਣੀ ਵਿਚ ਮਿਠਾਸ ਨੂੰ ਵੱਡਾ ਸਲਾਹਿਆ ਹੈ ਤੇ ਸਾਰੇ ਹੀ ਗੁਣਾਂ ਦਾ ਤਤ ਵਰਣਨ ਕੀਤਾ ਹੈ, ਜਿਹਾ ਕਿ ਆਪਦਾ ਕਥਨ ਹੈ-
ਮਿਠਤ ਨੀਵੀ ਨਾਨਕਾ,
ਗੁਣ ਚੰਗਿਆਈਆ ਤਤੁ।
[ਵਾਰ ਆਸਾ ਸ: ਮ: ੧

ਅਤੇ ਗੁਰਬਾਣੀ ਇਹ ਦਸਦੀ ਹੈ ਕਿ ਜਿਹਬਾ ਦੀ ਮਿਠਾਸ ਵੱਡੀ ਮਹੱਤਤਾ ਰਖਦੀ ਹੈ। ਪ੍ਰਭੂ ਵੀ ਮਿਠ ਬੋਲਿਆਂ ਨੂੰ ਹੀ ਪਸੰਦ ਕਰਦਾ ਹੈ, ਜਿਹਾ ਕਿ ਲਿਖਿਆ ਹੈ।
ਨਿਵਣੁ ਸੁ ਅਖਰੁ ਖਵਣੁ ਗੁਣੁ,
ਜਿਹਬਾ ਮਣੀਆ ਮੰਤੁ।
ਏ ਤ੍ਰੈ ਭੈਣੇ ਵੇਸ ਕਰਿ ਤਾ ਵਸਿ ਆਵੀ ਕੰਤ।
[ਸ: ਫਰੀਦ, ੧੨੧

ਗੁਰੂ ਗ੍ਰੰਥ ਕੋਸ਼ ਵਿਚ 'ਜਿਹਬਾ ਮਣੀਆ ਮੰਤੁ' ਦੇ ਇਹ ਅਰਥ ਕੀਤੇ ਗਏ ਹਨ।
"ਜੀਭ (ਨੂੰ ਸੁਧ ਕਰਨਾ-ਮਿਠਾ ਬੋਲਣਾ) ਹੀ ਸ੍ਰੇਸ਼ਟ ਮੰਤ੍ਰ ਹੈ।' ਪੰਨਾ ੧੦੦੧

ਸੋ ਜਿਹਬਾ ਦੀ ਮਿਠਾਸ ਇਕ ਵਡਾ ਗੁਣ ਹੈ। ਇਸ ਨਾਲ ਨਾ ਕੇਵਲ ਇਹ ਕਿ ਲੋਕਾਂ ਦੇ ਦਿਲਾਂ ਵਿਚ ਹੀ ਪ੍ਰੇਮ ਭਾਵ ਪੈਦਾ ਹੁੰਦਾ ਹੈ, ਸਗੋਂ ਮਿਠਾਸ ਦਾ ਸੋਮਾ ਤੇ ਮਿਠ ਬੋਲੜਾ ਸੁਆਮੀ ਵੀ ਪ੍ਰਾਪਤ ਹੋ ਜਾਂਦਾ ਹੈ।

ਬਾਬਾ ਜੀ ਨੇ ਆਪਣੀ ਬਾਣੀ ਵਿਚ ਕਈ ਥਾਈਂ ਮਿਠਾ ਬੋਲਣ ਦੀ ਪ੍ਰੇਰਨਾ ਦਿਤੀ ਹੈ ਤੇ ਕੌੜੇ ਜਾਂ ਫਿਕੇ ਬੋਲ ਬੋਲਣ ਤੋਂ ਰੋਕਿਆ ਹੈ, ਜਿਹਾ ਕਿ ਆਪਨੇ ਇਕ ਥਾਂ ਇਹ ਫੁਰਮਾਇਆ ਹੈ।
ਜਿਤੁ ਬੋਲਿਐ ਪਤਿ ਪਾਈਐ।
ਸੋ ਬੋਲਿਆ ਪਰਵਾਣੁ।
ਫਿਕਾ ਬੋਲਿ ਵਿਗੁਚਣਾ।
ਸੁਣਿ ਮੂਰਖ ਮਨ ਅਜਾਣ।
ਸਿਰੀ ਰਾਗ ਮ: ੧

ਅਰਥਾਤ:—ਜਿਸ ਬੋਲ ਨਾਲ ਮਤਿ ਫਿਲਦੀ ਹੈ, ਉਹੋ ਬੋਲਿਆ ਪਰਵਾਨ ਚੜ੍ਹਦਾ ਹੈ। ਹੇ ਮੂਰਖ ਤੇ ਅਜਾਣ ਮਨ ਯਾਦ ਰਖ ਫਿਕੇ ਬੋਲ ਬੋਲਿਆਂ ਮਨੁਖ ਦੇ ਪੱਲੇ ਖੁਆਰੀ ਹੀ ਪੈਂਦੀ ਹੈ।

ਇਸੇ ਹੀ ਭਾਵ ਨੂੰ ਮੁਖ ਰਖਕੇ ਆਪਨੇ ਇਕ ਥਾਂ ਇਹ ਫੁਰਮਾਇਆ ਹੈ।

ਨਾਨਕ ਫਿਕੈ ਬੋਲਿਐ।
ਤਨੁ ਮਨੁ ਫਿਕਾ ਹੋਇ।
ਫਿਕੋ ਫਿਕਾ ਸਦੀਐ।
ਫਿਕੇ ਫਿਕੀ ਸੋਇ।
ਫਿਕਾ ਦਰਗਹ ਸਟੀਐ।
ਮੁਹਿ ਥੁਕਾ ਫਿਕੇ ਪਾਇ।
ਫਿਕਾ ਮੂਰਖੁ ਆਖੀਐ।
ਪਾਣਾ ਲਹੈ ਸਜਾਇ।

[ਵਾਰ ਆਸਾ ਸ਼ਃ ਮਃ ੧

ਯਾਦ ਰਹੇ ਕਿ ਬਾਬਾ ਨਾਨਕ ਜੀ ਦੇ ਵੀਚਾਰ ਅਨੁਸਾਰ ਫਿਕਾ ਬੋਲਣਾਂ ਬਦ ਜ਼ਬਾਨੀ ਕਰਨਾ ਹੈ;

{ ਨਾਨਕ ਪ੍ਰਕਾਸ਼
ਉ: ਅ: ੩੭

ਇਸੇ ਤਰ੍ਹਾਂ ਆਪਨੇ ਮਿਠੇ ਬੋਲ ਬੋਲਣ ਨਾਲ ਪ੍ਰਾਣੀ ਦਾ ਪ੍ਰਭੂ ਨੂੰ ਪ੍ਰਾਪਤ ਹੋਣਾ ਵਰਣਨ ਕੀਤਾ ਹੈ। ਜਿਹਾ ਕਿ:—

ਜਾਇ ਪੁਛਹੁ ਸੋਹਾਗਣੀ।
ਤੁਸੀਂ ਰਾਵਿਆ ਕਿਨੀਗੁਣੀ
ਸਹਜਿ ਸੰਤੋਖ ਸੀਗਾਰਿਆ।
ਮਿਠਾ ਬੋਲਣੀ।

[ਸਿਰੀ ਰਾਗ ਮ: ੧

ਬਾਬਾ ਜੀ ਦੇ ਉਕਤ ਬਚਨ ਤੋਂ ਮਿਠਾ ਬੋਲਣਾ ਪ੍ਰਭੂ ਮਿਲਾਪ ਦਾ ਕਾਰਨ ਸਿਧ ਹੁੰਦਾ ਹੈ। ਇਹੋ ਕਾਰਨ ਹੈ ਕਿ ਬਾਬਾ ਜੀ ਨੇ ਆਪਣੀ ਬਾਣੀ ਵਿਚ ਭਲਾ ਕਹਿਣ ਦੀ ਪ੍ਰੇਰਨਾਂ ਦਿਤੀ ਹੈ; ਜਿਹਾ ਕਿ ਆਪ ਦਾ ਫੁਰਮਾਨ ਹੈ:—

ਜਿਥੈ ਜਾਇ ਬਹੀਐ ਭਲਾ ਕਹੀਐ।
ਸੁਰਤਿ ਸਬਦ ਲਿਖਾਈਐ।

[ਵਡਹੰਸ, ਮ: ੧

ਅਰਥਾਤ -

ਜਿਥੈ ਜਾਇ ਬਹੀਐ ਭਲਾ ਕਹੀਐ।
ਝੋਲ ਅੰਮ੍ਰਿਤ ਪੀਜੈ।

[ਸੂਹੀ, ਮ:੧

ਸ੍ਰੀ ਬਾਬਾ ਨਾਨਕ ਜੀ ਮਹਾਰਾਜ ਨੇ ਆਪਣੀ ਬਾਣੀ ਵਿਚ ਦੁਰ ਬਚਨਾਂ ਨੂੰ ਪ੍ਰੀਤ ਤੋੜਨ ਦਾ ਕਾਰਨ ਪ੍ਰਗਟ ਕਰਦਿਆਂ ਹੋਇਆਂ ਇਹ ਫੁਰਮਾਇਆ ਹੈ:—

ਟੂਟੈ ਨੇਹੁ ਕਿ ਬੋਲਹਿ ਨਹੀ।
ਟੂਟੈ ਬਾਹ ਦੁਹੂ ਦਿਸ ਗਹੀ।
ਟੂਟਿ ਪਰੀਤਿ ਗਈ ਬੁਰਬੋਲ।
ਦੁਰਮਤਿ ਪਰਹਰ ਛਾਡੀ ਢੋਲ।

{ ਰਾਮਕਲੀ ਓਅੰਕਾਰ
ਮ: ੧

ਬਾਬਾ ਜੀ ਨੇ ਬੁਰੇ ਬੋਲ ਬੋਲਣ ਨਾਲ ਪ੍ਰੀਤ ਦਾ ਟੁਟਣਾ ਹੀ ਨਹੀਂ ਦੱਸਿਆ ਸਗੋਂ ਇਹ ਵੀ ਵਰਣਨ ਕੀਤਾ ਹੈ ਕਿ ਇਸ ਤਰਾਂ ਝਗੜੇ ਵਖੇੜਿਆ ਦਾ ਦਰਵਾਜਾ ਵੀ ਖੁਲ ਜਾਂਦਾ ਹੈ, ਜਿਹਾ ਕਿ ਆਪਨੇ ਫੁਰਮਾਇਆ ਹੈ:—

ਮੰਦਾ ਕਿਸੈ ਨ ਆਖਿ ਝਗੜਾ ਪਾਵਣਾ।

[ਵਡਹੰਸ, ਮ: ੧

(ਚਲਦਾ)

# ਸ੍ਰੀ ਗੁਰੂ ਦੇਵ ਬੰਕੋਕ 'ਪ੍ਰੀਤਮ' ਦੇ ਅਸਮੇਧ ਯਗ ਵਿਚ

( ਲਖਕਃ-ਕੇਹਰ ਸਿੰਘ 'ਕੇਹਰ' ਧਨਪੁਰੀ ਥਾਈਲੈਂਡ )

ਗੁਰ ਸਿਖੀ ਦੇ ਦਾਇਰੇ ਵਿਚੋਂ ਨਿਕਲਕੇ ਆਪਣੀ ਲੜਕੀ ਦਾ ਰਿਸ਼ਤਾ ਤਾਂ ਕੋਈ ਨਾਮ ਧਾਰੀ ਕਰਦਾ ਹੀ ਨਹੀਂ। ਪਰ ਇਹ ਕੋਸ਼ਸ਼ ਹਰ ਨਾਮਧਾਰੀ ਕਰਦਾ ਹੈ ਕੇ ਲੜਕੀ ਕਿਸੇ ਚੰਗੇ ਰੱਜੇ ਪੁਜੇ ਨਾਮਧਾਰੀ ਪ੍ਰਵਾਰ ਵਿਚ ਜਾਵੇ। ਦੂਸਰੇ ਸਬਦਾਂ ਵਿਚ ਆਪ ਤੋਂ ਉਤਾਂ ਨਜਰ ਮਾਰਨੀ ਸ੍ਰੀ ਸਤਿਗੁਰੂ ਜੀ ਭੀ ਸੇਠ ਪ੍ਰਵਾਰ ਦ ਇਸ ਅਸੂਲ ਦੀ ਦਾਦ ਦਿਤੇ ਬਿਨਾ ਨਹੀ ਰੈਹ ਸਕਦੇ ਕ, ਸੇਠਾਂ ਦੇ ਸਾਰੇ ਪ੍ਰਵਾਰ ਵਿਚੋਂ ਜਿਨੀਆਂ ਲੜਕੀਆਂ ਗਈਆਂ ਹਨਇਹ ਸਭ ਦੀਆਂ ਸਭ ਵਿਚਲੀ ਸ਼ਰੇਨੀ ਜਾਂ ਅਪਣੇ ਤੋਂ ਥਲੇ ਦੀ ਹਸੀਅਤ ਵਾਲੇ ਨਾਮ-ਧਾਰੀ ਪ੍ਰਵਾਰਾਂ ਵਿਚ ਦਿਤੀਆਂ ਹਨ ਇਹਨਾਂ ਵਿਚੋਂ ਇਕ ਹਨ ਸੇਠ ਗੁਰਬਖਸ਼ ਸਿੰਘ ਜੀ 'ਪ੍ਰੀਤਮ' ਜਿਨਾਂ ਨੂੰ ਆਪਣੀ ਪੁਤਰੀ ਦਾ ਦਾਨ ਆਪਣੇ ਤੋਂ ਥਲੇ ਮਿਆਰ ਦੇ ਪ੍ਰਵਾਰ ਵਿਚ ਕਰਨ ਦਾ ਪਹਿਲਾ ਮੌਕਾ ਨਸੀਬ ਹੋਇਆ। ਆਪਣੇ ਇਸ ਕਾਰਜ ਨੂੰ ਬੰਕੋਕ ਸਿਆਮ ਵਿਚ ਪੂਰਾ ਕਰਨ ਲਈ ਸ੍ਰੀ ਹਜੂਰ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਸੇਵਾ ਵਿਚ ਅਰਜ ਕੀਤੀ-। 'ਸ੍ਰੀ' ਜੀ ਮਨਜੂਰੀ ਦੀਆਂ ਖੁਸ਼ੀਆਂ ਬਖਸ਼ਕੇ ੧੬-੧੦ ੧੯੫੫ ਨੂੰ ਬੰਕੋਕ ਆਉਂਣਾ ਮੰਨਿਆਂ।

੬-੧੦-੧੯੫੫ ਤੇ ਪਹਿਲਾ ਇਕ ਮਹੀਨਾ ਪ੍ਰਯੋਗ ਸਮਾਪਤ ਹੋ ਚੁਕਾ ਸੀ। ਪਰ ੬ ਤ੍ਰੀਖ ਤੋਂ ਖਾਸ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦਰਸ਼ਨ ਖਾਤਰ ਨਾਮਧਾਰੀ ਸੰਗਤ ਨੇ ਵਰਨੀਆਂ ਅਰੰਭੀਆਂ ਜਿਸ ਵਿਚ ਮਾਈਆਂ ਨੇ ਬਰਾਬਰ ਦਾ ਹਿਸਾ ਪਾਇਆ। ੧੫-੧੦ ੫੫ ਤਕ ਵਰਨੀਆਂ ਹੋ ਚੁਕੀਆਂ ਸਨ। ੪੧ ਵਰਨੀਆਂ ਸ੍ਰੀ ਸਤਿਗੁਰੂ ਸਚੇ ਪਾਤਸਾਹ ਜੀ ਦੀ ਹਜੂਰੀ ਵਿਚ ੧੭-੧੦ ੫੫ ਨੂੰ (ਕਤਕ ਦੀ ਸੰਗਰਾਂਦ) ਹੋਈਆਂ। ਇਸਤ੍ਰਾਂ ਕੁਲ ੨੧੧ ਵਰਨੀਆਂ ਦੀ ਸਮਾਪਤੀ ਹੋਈ।

—ਚੁਪ ਚਪੀਤਿਆਂ—

ਸ੍ਰੀ ਸਤਿਗੁਰੂ ਜੀ ਦੇ ਬੰਕੋਕ ਪਧਾਰਨ ਦੀ ਨਿਸਚਤ ਤ੍ਰੀਖ ੧੫-੧੦-੫੫ ਨੂੰ ਰਾਤ ਨੂੰ ਨੌਂ ਦਸਦੇ ਦਰਮਿਆਨ ਜਹਾਜ ਆਉਂਣ ਦੀ ਸੰਭਾਵਨਾਂ ਸੀ। ਵਡੀ ਗਿਣਤੀ ਵਿਚ ਬੰਕੋਕ ਨਿਵਾਸੀ ਸਾਧ ਸੰਗਤ ਆਪਣੇ ਪ੍ਰੀਤਮ ਦੇ ਸੁਆਗਤ ਲਈ ਹਵਾਈ ਅਡਾ ਡੋਨ-ਮੂਅਗ ਪੁਰ ਪੁਜ ਗਈ। ਪਰ ਜਹਾਜ ਦੇ ਆਉਂਣ ਬਾਰੇ ਅਡੇ ਤੇ ਕੋਈ ਰਿਪੋਰਟ ਨਾ ਔਣ ਕਰਕੇ ਸਭ ਸੰਗਤ ਰਾਤ ਦੇ ਦਸ ਗਿਆਰਾਂ ਵਜੇ ਨਿਰਾਸ ਵਾਪਸ ਆਗਈ। ਸ੍ਰੀ ਸਤਿਗੁਰੂ ਜੀ ਆਪਣੇ ਹਜੂਰੀ ਜਥੇ ਸਹਿਤ ੧੫-੧੦-੫੫ ਦੀ ਰਾਤਦੇ ਇਕ ਵਜੇ ਬੀ. ਓ. ਏ. ਸੀ. ਦੇ ਹਵਾਈ ਜਹਾਜ ਦਆਰਾ ਹਵਾਈ ਅਡੇ ਤੇ ਪਹੁੰਚ ਗਏ। ਇਸੇ ਜਹਾਜ

ਵਿਚ- ਬੈਂਕੋਕ ਦਾ ਇਕ ਹਿੰਦੁਸਤਾਨੀ ਬਿਪਾਰੀ ਭੀ ਆਇਆ ਸੀ ਉਸਨੇ ਸ੍ਰੀ ਸਤਿਗੁਰੂ ਜੀ ਦੇ ਆਮਦ ਦੀ ਖਬਰ ਟੈਲੀ ਫੂਨ ਪਰ ਜੀ ਐਸ. ਫੂਲਾ ਸਿੰਘ ਟਰਸੱਟ ਵਾਲਿਆਂ ਨੂੰ ਦਿਤੀ। ਖਬਰ ਪਾਕੇ ਕੁਛ ਖੁਸ਼ੀ ਤੇ ਘਬਰਾਟ ਨਾਲ ਕੰਪਨੀ ਦੇ ਮੈਂਬਰ ਮਸਤਾਨੀ ਬਿਰਤੀ ਵਿਚ ਕਾਰਾਂ ਵਿਚ ਬੈਠ ਕੇ ਸੁਆਗਤ ਲਈ ਹਵਾਈ ਅੱਡੇ ਵਲ ਰਵਾਨਾਂ ਹੋ ਗਏ ਪਰ ਸ੍ਰੀ ਸਤਿ-ਗੁਰੂ ਜੀ ਦਾ ਮੇਲ ਰਸਤੇ ਵਿਚ ਹੀ ਹੋਗਿਆ। ਇਸਤ੍ਰਾਂ ਅੰਮ੍ਰਿਤ ਵੇਲੇ ਨਾਲ ਸ੍ਰੀ ਸਤਿਗੁਰੂ ਜੀ ਸੇਠ ਪਿਆਰਾ ਸਿੰਘ ਹੁਰਾਂ ਦੇ ਬੰਗਲੇ ਜਿਥੇ ਆਪ ਦਾ ਡੇਰਾ ਸੀ ਪਹੁੰਚ ਗਏ ! ਆ ਕੇ ਭੋਜਨ ਦਾ ਤਾਂ ਵਕਤ ਹੈ ਨਹੀ ਸੀ ਇਸ ਲਈ ਅਸ਼ਨਾਨ ਕਰਕੇ ਹੀ ਆਸਾ ਦੀ ਵਾਰ ਦਾ ਕੀਰਤਨ ਰਾਗੀ ਜਥਾ ਸੰਤ ਦਰਸ਼ਨ ਸਿੰਘ ਖਜਾਨ ਸਿੰਘ ਹੁਰਾਂ ਅਰੰਭ ਦਿਤਾ ਸਤਿਗੁਰੂ ਜੀ ਦੀ ਆਮਦ ਦੀ ਖਬਰ ਬਿਜਲੀ ਭਾਂਤ ਬੈਂਕੋਕ ਨਿਵਾਸੀ ਨਾਮਧਾਰੀ ਸੰਗਤ ਵਿਚ ਪਹੁੰਚ ਗਈ। ਸੰਗਤ ਨੇ ਇਸ਼ਨਾਨ ਕਰ ਬੰਗਲੇ ਹੋ ਰਹੇ ਕੀਰਤਨ ਵਿਚ ਪੁਜ ਕੇ ਆਪਣੇ ਰਹਿਬਰ ਦੇ ਦਰਸ਼ਨ ਕੀਤੇ।

ਸ਼ਾਮ ਦਾ ਦੀਵਾਨ ਨਾਮਧਾਰੀ ਧਰਮ ਸ਼ਾਲਾ ਵਿਚ ਰਾਗੀ ਜਥੇ ਨੇ ਕੀਤਾ। ਕੀਰ-ਤਨ ਉਪਰੰਤੋਂ ਸੰਤ ਪ੍ਰਤਾਪ ਸਿੰਘ ਜੀ ਨੇ ਸੇਠ ਗੁਰਬਖਸ਼ ਸਿੰਘ 'ਪ੍ਰੀਤਮ' ਹੁਰਾਂ ਸੂਬਾ ਸੇਠ ਦਿਆਲ ਸਿੰਘ ਹੁਰਾਂ ਸ੍ਰੀ ਸਤਿਗੁਰੂ ਜੀ ਨੂੰ ਜੀਉ ਆਇਆਂ" ਦੇ ਸਿਰਲੇਖ ਹੇਠ ਕੁਛ ਸ਼ਬਦ ਕਹੇ ਇਸਦੇ ਉਤਰ ਵਿਚ ਸ੍ਰੀ ਹਜ਼ੂਰ ਜੀ ਕਿਹਾ।

"ਮਸਤਾਨਾ ਜੀਨੇ [ਸੰਤ ਪ੍ਰਤਾਪ ਸਿੰਘ] ਫਿਰ ਪ੍ਰੀਤਮ ਜੀ ਨੇ ਫੇਰ ਦਿਆਲ ਸਿੰਘ (ਸੂਬਾ) ਹੁਰਾਂ ਨੇ, ਜਿਹੜਾ ਰਿਵਾਜ ਹੈ ਜੀਉ ਆਇਆ ਕਹਿਣ ਦਾ—ਇਹ ਕੈਹ ਲਿਆ। ਰਵਾਜ ਕੁਛ ਹੋਰ ਮਤਲਬ ਰਖਦਾ ਹੈ—ਔਰ ਅਸਲੀਅਤ ਦੇ ਕੁਝ ਹੋਰ ਅਰਥ ਹਨ। ਮੈਂ ਅਰਜ ਕਰਾਂ ਕਹਿਣੀ ਨਾਲੋਂ ਕਰਨੀ ਪ੍ਰਧਾਨ ਹੋਣੀ ਚਾਹੀਦੀ ਹੈ। ਭਾਈ ਗੁਰਦਾਸ ਜੀ ਜਿਸ ਤ੍ਰਾਂ ਲਿਖਿਆ ਹੈ। 'ਖਾਂਡ ਖਾਂਡ ਕਹੇ ਜੇਹਬਾ ਸੁਆਦ ਨਾ ਮੀਠੋ ਆਵੇ, ਅਗਨ-ਅਗਨ ਕਹੈ ਸੀਤ ਨਾ ਬਿਨਾਸ ਹੈ। ਵੈਦ-ਵੈਦ ਕੈਹਤ ਰੋਗ ਮਿਟਤ ਨ ਕਾਹੂੰ ਕੋ, ਦਰਬ-ਦਰਬ ਕਹੇ ਕੋਈ ਦਰਬੇ ਨਾ ਬਿਲਾਸ ਹੈ।

ਕਹਿਣੀ ਨਾਲ ਨਹੀ ਜੋ ਕਰਨੀ ਹੋਵੇ ਤਾਂ। ਸੋ ਮੈਂ ਅਰਜ ਕਰਾਂ ਮੇਰਾ ਇਹ ਜੀਅ ਤਾਂ ਨਹੀਂ ਕਰਦਾ ... ... ਕਿਉਂਕਿ ਇਹਨਾਂ ਨੂੰ ਬੜੇ ਵਲ ਵਲੇ ਉਠਦੇ ਹਨ। ਤੇ ਇਹਨਾ ਦਾ ਬੜਾ ਪ੍ਰੇਮ ਹੈ, ਔਰ ਦਿਲੋਂ ਸਤਿਗੁਰਾਂ ਨੇ ਬਖਸ਼ਸ ਕੀਤੀ ਹੈ ਬੈਂਕੋਕ ਨਿਵਾਸੀਆਂ ਉਤੇ, ਸਿਆਮ ਨਿਵਾਸੀ ਸਾਧ ਸੰਗਤ ਅੰਦਰੋਂ ਬਾਹਰੋ (ਇਕ)ਹੋਕੇ ਸਾਧ ਸੰਗਤ ਦੇ ਨਾਲ (ਦੇਸ ਵਾਸੀ ਸਾਧ ਸੰਗਤ) ਪਿਆਰ ਕਰਦੀ ਹੈ। ਮੈਨੂੰ ਜੀਉ ਆਇਆਂ ਆਖਣ ਦੀ ਕੋਈ ਖਾਸ ਲੋੜ ਨਹੀਂ।।

ਅਗਲੇ ਸ਼ਬਦਾਂ ਵਿਚ ਸ੍ਰੀ ਸਤਿਗੁਰੂ ਜੀਦਾ ਇਸਾਰਾ ਨਾਮਧਾਰੀ ਸੰਗਤ ਦਾ ਪ੍ਰਯੋਗ ਉਦਮ ਤੇ ਸਮਾਪਤੀ ਵੱਲ ਹੈ।

"...ਜਿਹੜਾ ਇਕ ਜੀਉ ਆਇਆ ਨੂੰ ਆਖ ਰਹੇ ਹੋ ਤੁਸੀਂ, ਇਸ ਵੇਲੇ ਸਭ ਤੋਂ ਵੱਡਾ ਹੈ, ਜਿਹੜਾ, ਤੁਸੀਂ ਭਜਨ ਬਾਣੀ

ਕਰਦੇ ਹੋ-ਵਰਨੀਆਂ ਕਰਦੇ ਹੋ ਮਰਯਾਦਾ ਰੱਖਦੇ ਹੋ-ਇਹ ਸਤਿਗੁਰਾਂ ਨੂੰ ਜੀਉ ਆਇਆਂ ਨੂੰ ਕੈਹਨ ਹੈ ਮੇਰਾ ਵਰਗ ਤਾਂ ... ... ... ਸਾਧ ਸੰਗਤ ਦੀ ਇਹ ਚੀਜ਼ ਜਦੋਂ ਓਥੇ (ਦੇਸ਼ਵਾਸ਼ੀ ਨਾਮਧਾਰੀ ਸੰਗਤ) ਤੁਹਾਡੀ ਜਦੋਂ ਪਹੁੰਚਦੀ ਹੈ, ਹਰ ਇਕ ਨਾਮਧਾਰੀ ਦਾ ਚਿਤ ਤੁਹਾਡੇ ਵਲ ਖਿਚਾਂਦਾ ਹੈ ਔਰ ਤੁਹਾਡੇ ਬਚਾਵਾਂ ਦਾ ਭੀ ਇਹੋ ਇਕ ਇਲਾਜ ਹੈ, ਜੇ ਨਾਮ ਯਾਦ ਨਾ ਰਹੇ ਤਾਂ ਬਚਨ ਨੂੰ ਹੋਰ ਕੋਈ ਥਾਂ ਨਹੀਂ।

"ਤੁਸੀਂ ਏਥੇ (ਸਿਆਮ) ਕਿਨੇ ਕੁ ਪੰਜਾਬੀ ਵਸਦੇ ਹੋ, ਮੇਰਾ ਏਨਾ ਹੀ ਮਤਬਲ ਨਹੀਂ ਕਿ ਨਾਮਧਾਰੀ-ਨਾਮਧਾਰੀ, ਜਿਹੜੇ ਹੂਏ ਭੀ ਏਥੇ ਰਹਿਣ ਵਾਲੇ (ਹਿੰਦੁਸਤਾਨੀ) ਆਦਮੀ ਨੇਮੈਂ ਸਾਰਿਆਂ ਨਾਲ ਓਸੇ ਤ੍ਰਾਂ ਹਾਂ ਜਿਸ ਤ੍ਰਾਂ ਨਾਮਧਾਰੀਆਂ ਨਾਲ ਮੇਰੀ ਨਿਗਾਹ ਵਿਚ ਉਹ ਭੀ ਉਸੇ ਤ੍ਰਾਂ ਪਿਆਰ ਕਰਦੇ ਹਨ। ਭਾਵੇਂ ਉਹਨਾਂ ਦਾ ਕੋਈ ਭੀ ਮਜ਼ਬ ਹੋਵੇ ਪਰ ਉਹ ਮੁਲਕ ਮੇਰੇ ਦੇ ਰੈਹਣ ਵਾਲੇ ਹਨ-ਸੂਬੇ (ਪੰਜਾਬ) ਦੇ ਰੈਹਨ ਵਾਲੇ ਹਨ, ਬਲਕੇ ਨਜ਼ੀਕੀ ਤੋਂ ਨਜ਼ੀਕੀ ਦੇ ਰੈਹਣ ਵਾਲੇ ਹਨ ਤੁਹਾਡੀ ਇਹ ਖਿੱਚ ਏਥੇ ਲੈ ਆਉਂਦੀ ਹੈ ਸਭ ਤੋਂ ਅਛਾ ਕੰਮ ਇਹੋ ਹੀ ਹੈ ਇਹਦੀ ਕੈਹਣ ਦੀ ਲੋੜ ਨਹੀਂ, ਇਹ ਕਿਸੇ ਲੈਕਚਰਾਂ ਨਾਲ ਨਹੀਂ ਪੂਰਾ ਹੁੰਦਾ। ਜਿਹੜਾ ਤੁਸੀਂ ਤੜਕੇ ਉਠਕੇ ਅਸ਼ਨਾਨ ਕਰਕੇ ਸਤਿਗੁਰਾਂ ਦਾ ਦਸਿਆ ਹੋਇਆ ਉਸ ਮਰਯਾਦਾ ਨਾਲ ਭਜਨ ਬਾਣੀ ਕਰਦੇ ਹੋ, ਸਭ ਤੋਂ ਵੱਡੀ ਚੀਜ ਇਹੋ ਹੈ। ਔਰ ਸਤਿਗੁਰਾਂ ਨੇ ਇਹ ਆਖਿਆ ਕੇ ਮੇਰੇ ਕੋਲ ਉਹ ਹੈ। ਕੱਛ ਮਾਲਾ ਤੇ ਇਕ ਸੰਨ ਹੈ। ਸਿਖੀ ਭਜਨ ਬਾਣੀ ਦੀ ਹੈ। ਮੇਰੇ ਪਾਸ ਉਹ ਹੈ। ਭਾਵੇਂ ਉਹ ਹਜਾਰਾਂ ਕੋਹਾਂ ਤੇ ਬੈਠਾ ਹੋਵੇ ਜਿਹੜਾ ਜੋ ਕੁਛ ਮੈਂ ਦਸਿਆ ਹੈ ਕਰਦਾ ਹੋਵੇ। ਜੇਹੜਾ ਨਾਮ ਜਪਦਾ ਹੈ। ਬਾਣੀ ਪੜ੍ਹਦਾ ਹੈ। ਜੇ ਉਹ ਭਜਨ ਬਾਣੀ ਨਹੀਂ ਕਰਦਾ ਭਾਵੇਂ ਉਹ ਮੇਰੇ ਕੋਲ ਭੀ ਰਹੇ। ਤਾਂ ਉਹ ਮੇਰੇ ਕੋਲੋਂ ਲੱਖਾਂ ਕੋਹਾਂ ਦੂਰ ਹੈ।

ਜੇਕਰ ਕੋਈ ਭਜਨ ਭੀ ਕਰਦਾ ਹੈ-ਬਾਣੀ ਭੀ ਪੜ੍ਹਦਾ ਹੈ, ਲੋਕਾਂ ਦੀਆਂ ਨਜਰਾਂ ਵਿਚ ਉਹ ਪੂਰਾ ਨਿਤਨੇਮੀ ਸੰਤ ਹੈ। ਇਹ ਸਭ ਕੁਛ ਹੁੰਦਿਆਂ ਭੀ ਉਸ ਵਿਚ ਇਕ ਧਾਤੂ ਦੀ ਕਮੀ ਹੈ ਤਾਂ ਸਭ ਕੁਛ ਚੌੜ। ਉਹ ਧਾਤੂ ਕਿਹੜਾ ਹੈ ? ਸ੍ਰੀ ਸਤਿਗੁਰੂ ਜੀ ਦੇ ਸ਼ਬਦਾਂ ਵਿਚ ਸੁਣੋ।

"ਏਦੂੰ ਵਡੀ ਚੀਜ਼ ਸਤਿਗੁਰਾਂ ਦੀ ਖੁਸ਼ੀ ਦੀ ਹੋਰ ਕੋਈ ਨਹੀਂ। ਜਿਹੜਾ ਭਜਨ ਬਾਣੀ ਕਰੇ। ਉਹਨਾਂ ਨੇ ਹੁਕਮ ਦਿਤਾ ਸੀ ਜਦੋਂ ਪ੍ਰਦੇਸ ਨੂੰ ਗਏ, ਕੇ ਜਿਹੜੇ ਉਹ ਲੋਕ ਕਹਿੰਦੇ ਸੀ ਅਸਾਂ ਸਰਬੰਸ ਸਤਿਗੁਰਾਂ ਨਮਿਤ ਲਉਣਾ ਹੈ ਉਹਨਾਂ ਦਾ ਹੁਣ ਵੇਲਾ ਹੈ, ਸਾਡੇ ਨਮਿਤ ਭਜਨ ਪਾਠ-ਵਰਨੀਆਂ ਕਰਨ ਦਾ। ਸਤਿਗੁਰਾਂ ਤੁਹਾਡੇ ਤੇ ਬਖਸ਼ਸ਼ ਕੀਤੀ ਹੈ ਇਹ ਤੁਹਾਨੂੰ ਉਹਨਾਂ ਦਾਨ ਦਿਤਾ ਹੈ। ਕਿਉਂਕਿ ਆਦਮੀ ਦੀ ਕੋਈ ਤਾਕਤ ਨਹੀਂ ਇਹ ਕਰਦਾ ੨ ਭੁਲ ਜਾਂਦਾ ਹੈ। ਇਹ ਕੋਲ ਬੈਹਕੇ ਭੁਲ ਜਾਂਦਾ ਹੈ। ਏਨੀ ਗਲ ਭਾਈ ਗੁਰਦਾਸ ਦੇ ਚਿੱਤ ਵਿਚ ਆ ਗਈ ਕਿ:-

"ਜੇ ਗੁਰ ਸਾਂਗ ਵਰਤਦਾ ਸਿਖ ਸਿਦਕ ਨਾ ਹਾਰੇ।" ਜਿਸਦੀ ਬਾਣੀ ਪੜ੍ਹਿਆਂ ਸਿਦਕ ਪ੍ਰਾਪਤ ਹੁੰਦਾ ਹੈ। ਉਹਨੂੰ ਭੀ ਧੱਕੇ ਵੱਜ ਗਏ।" (ਭਾਈ ਗੁਰਦਾਸ ਜੀ)

"ਪ੍ਰਾਗਰਾਜ ਦੇ ਕਿਲੇ ਵਿਚ ਸਤਿਗੁਰੂ

ਰਾਮ ਸਿੰਘ ਜੀ ਆਪਣੇ ਸੂਬਿਆਂ ਸਾਹਿਤ ਬੈਠੇ ਸਨ ਕੈਹਣ ਲੱਗੇ ਬਾਣੀ ਬੜੀ ਚੀਜ਼ ਹੈ। ਜ਼ਰਾ ਪਿਛੋਂ ਕਹਿਣ ਲਗੇ ਬਾਣੀ ਤਾਂ ਨਾੜ ਹੀ ਹੈ ਸਿਟਾ ਨਾਮ ਹੈ। ਫੇਰ ਥੋੜਾ ਚਿਰ ਬਾਦ ਕੈਹਣ ਲਗੇ ਨਾਮ ਭੀ ਤੋਹ ਹੈ। ਹੁਣ ਗੁਰੂ ਅਰਜਨ ਦੇਵ ਜੀ ਨੇ ਬਾਣੀ ਵਿਚ ਲਿਖ ਦਿਤਾ ਹੈ:-ਤੋਹ ਕੁਟੇ ਕਿਆ ਫਲਪਾਵੇ-ਤਾਂ ਬਾਬਾ ਜਵਾਹਰ ਸਿੰਘ ਹੁਰੀਂ ਏਥੇ ਤੀਕਹੀ ਸਨ, ਉਹਨਾਂ ਦੇ ਚਿੱਤ ਵਿਚ ਚੀਜ਼ ਆ ਗਈ ਕਿ ਜ ਨਾਮ ਤੋਹ ਹੈ-ਤਾਂ (ਬੈਠੇ ਪਿਟਨ ਲਗ ਪਏ) ਕੈਹਣ ਲਗੇ ਸਤਿਗੁਰਾਂ ਨੂੰ ਫਿਰ ਸਾਨੂੰ ਦਸੋ ਹੋਰ ਕੀ ਚੀਜ਼ ਹੈ ਇਸ ਨਾਲੋਂ ਸਰਵੋਤਮ-ਸਤਿਗੁਰਾਂ ਕਿਹਾ ਬਾਬਾ ਜੀ ਦਾਣਾਂ ਹੈ ਸਿਦਕ ਜ ਬਾਣੀ ਪੜਕੇ-ਜੇ ਭਜਨ ਕਰਕੇ ਸਿਦਕ ਆਗਿਆ, ਪਈ ਇਹ ਅਕਾਲ ਪੁਰਖ ਹੈ (ਸਤਿਗੁਰੂ) ਜੋ ਇਹ ਕੈਹਦਾ ਠੀਕ ਹੈ-ਤਾਂ ਠੀਕ। ਜੇ ਬਾਣੀ ਪੜਕੇ, ਭਜਨ ਕਰਕੇ ਸਿਦਕ ਨਹੀਂ ਆਇਆ ਤਾਂ ਕਰੂਲੀਆਂ ਕਰਦਾ ਹੈ। ਜਿਸਤ੍ਰਾਂ ਗੁਰੂ ਗੋਬਿਦ ਸਿਘ ਸਾਹਿਬ ਦੇ ਸਾਹਮਣੇ ਸਿੱਖ ਬਾਣੀ ਪੜਦਾ ਸੀ ਤਾਂ ਉਹ ਨੂੰ ਬਚਨ ਕਰਨ ਲੱਗ ਓ ਭਾਈ! ਕਰੂਲੀਆਂ ਨਾ ਕਰ-ਅੰਦਰ ਭੀ ਲੰਘਾ ਕੁਝ ਇਹ ਦਾ ਅਸਰ ਭੀ ਕਬੂਲ ਸਿਖ ਦੇ ਸਾਹਮਣੇ ਕਰਕੇ ਘੜਾ ਸੁਖੇ ਦਾ (ਦੇਗ ਦਾ) ਰਖ ਦਿਤਾ, ਕੈਹਣ ਲੱਗੇ ਲੈ ਕਰੀ ਜਾ ਕਰੂਲੀਆਂ, ਪੁਛਣ ਲੱਗੇ ਕੁਝ ਅਮਲ ਭੀ ਆਇਆ? ਕੈਹਣ ਲਗਾ ਜੀ ਨਹੀ—ਕੈਹਣ ਲਗੇ ਇਕ ਚੁਲੀ ਅੰਦਰ ਲੰਘਾ ਲੈ-ਜਦੋਂ ਲੰਘਾਈ ਤਾਂ ਅਮਲ ਫਿਰ ਆਉਣਾ ਹੀ ਸੀ।'

"ਬਾਬਾ ਜਵਾਹਰ ਸਿੰਘ) ਦਾ ਮਨ ਨਾ ਖੜੋਤਾ। ਬਾਈ ਦਿਨਾਂ ਬਾਦ ਸਤਿਗੁਰਾਂ ਦੇ ਪ੍ਰਦੇਸ ਜਾਨ ਤੋਂ--ਪਿਛੋਂ ਇਹ ਹੁਕਮ ਚਲਿਆ ਗਿਆ ਕੇ (ਡਰ ਦੀਆਂ) ਕੁੰਜੀਆਂ ਕਿਨੂੰ ਦਿਤੀਆਂ ਜਾਨ। (ਸਤਿਗੁਰੂ ਰਾਮ ਸਿੰਘ ਹੋਰਾਂ) ਸੂਬਿਆਂ ਨੂੰ ਸੱਦਿਆ ਬਹਾ--ਇਆ-ਜਿਹੜੇ ਨਿਰਮਲੇ ਨਿਹੰਗ ਜਾਂ ਆਏ ਸਨ ਉਦਾਸੀਆਂ ਵਿਚੋਂ ਉਹ ਕੈਹਨ ਲੱਗੇ ਮਹਾਰਾਜ ਪੰਚਾਇਤ ਬਨਾ ਦਿਓ ਐਉਂ ਕਰ ਦਿਓ। ਬਾਬਾ ਨਿਹੰਗ ਸਿੰਘ ਕਾਨ ਸਿੰਘ ਹੁਰੀ ਸਨ ਉਹ ਆਖਣ ਲਗੇ ਸਰੇ ਪਾਤਸਾਹ ਇਹ ਕੰਮ ਤੁਹਾਡੇ ਭਰਾ (ਗੁਰੂ ਹਰੀ ਸਿੰਘ ਜੀ) ਬਿਨਾ ਹੋਰ ਕੋਈ ਨਹੀਂ ਕਰ ਸਕਦਾ। ਸਤਿਗੁਰਾਂ ਆਖਿਆ ਮੇਰੀ ਭੀ ਇਹੋ ਮਰਜੀ ਹੈ। ਤਾਂ ਬਾਬਾ ਜਵਾਹਰ ਸਿੰਘ ਹੁਰਾਂ ਦਾ ਸਿਦਕ ਡੋਲ ਗਿਆ—ਤੁਸੀਂ ਅਸੀਂ--ਕਿਨਾਂ ਵਿਚੋਂ ਹਾਂ ਤੁਸੀਂ ਅਸੀਂ ਕੀਹ ਕਰ ਸਕਦੇ ਹਾਂ ਜੇ ਸਤਿਗੁਰ ਹਥੋਂ ਨਾ ਦੇਨ ਆਖਣ ਲੱਗੇ (ਬਾਬਾ ਜਵਾਹਰ ਸਿੰਘ ਹੁਰੀ)"ਭਈ ਘਰ ਨੂੰ ਹੀ ਜਾ ਪਿਆ"। ਇਹ ਉਹ ਮਹਾਂ ਪੁਰਖ ਸਨ ਜਿਨਾਂ ਤੋਂ ਸਤਿਗੁਰ ਖੜੇ ਹੁੰਦੇ ਸੀ ਆਇਆਂ ਤੇ।"

'ਭਾਈ ਮਤੀ ਦਾਸ ਜੀ ਦਾ ਜਿਸ ਵੇਲੇ ਆਰੇ ਨਾਲ ਸਿਰ ਚੀਰਦੇ ਸੀ ਤਾਂ ਉਹਨਾਂ ਆਖਿਆ ਆਰਾ ਪਿਆਰਾ ਲਗਤ ਹੈ ਕਰ ਕਾਰਾ ਅਬਜਾਏ—ਸੀਸ ਜਾਏ ਤੋ ਜਾਨਦੇ ਮੇਰਾ ਸਿੱਖੀ ਸਿਦਕ ਨਾ ਜਾਏ' ਸੋ ਸਿਦਕ ਨਹੀਂ ਤਾਂ ਕੁਛ ਭੀ ਨਹੀਂ। ਭੈਣੀ ਸਹਿਬ ਬੈਠੇ ਸਿੱਖ ਇਕ ਦਿਨ ਮੌਜ ਵਿਚ ਪੜਨ ਸਤਿਗੁਰ ਤਾਰਨ ਅਤੀਤ—ਸਤਿਗੁਰ ਸੱਚੇ ਪਾਤਸ਼ਾਹ ਉਥੇ ਪੜਦਿਆਂ ਕੋਲ ਆਕੇ ਕਹਿੰਦੇ ਨਾ ਭਾਈ ਤਾਰੂ ਗੀ ਪ੍ਰਤੀਤ, ।

ਗੁਰੂ ਨਾਨਕ ਜੀ ਕਿਹਾ ਹੈ।

"ਬੱਚਾ ਅਜਿਤਿਆ ਅਜਿਹਾ ਸਮਾਂ ਆਏਗਾ ਤੂੰ ਭੀ ਭੁਲ ਜਾਇੰਗਾ ਤਦ ਅਸੀਂ-ਤੁਸੀਂ ਕਿਨੇ ਕੁ ਪਾਨੀ ਵਿਚ ਹਾਂ--ਇਸ ਲਈ ਰੋਜ ਸਤਿਗੁਰਾਂ ਅੱਗੇ ਅਰਦਾਸ ਕਰਿਆ ਕਰੋ ਸਿੱਖੀ ਸਿਦਕ ਬਨਿਆ ਰਹੇ ਸਾਡਾ।"

ਅੰਤ ਵਿਚ ਸ੍ਰੀ ਗੁਰਦੇਵ ਜੀ ਇਹਨਾਂ ਸ਼ਬਦਾਂ ਨਾਲ ਆਪਣਾ ਉਪਦੇਸ਼ ਸਮਾਪਤ ਕੀਤਾ:-

"ਬੜੀ ਚੰਗੀ ਗਲ ਹੈ ਜਿਟੜੇ ਐਸੇ ਕੰਮ ਨਿਤਨੇਮ ਜਪ ਪ੍ਰਯੋਗ ਵਰਨੀਆਂ ਕਰਨ, ਕਰ ਹੋ। ਸਤਿਗੁਰਾਂ ਅਗੇ ਮੈਂ ਭੀ ਅਰਦਾਸ ਕਰਦਾ ਹਾਂ ਕਿ ਤੁਹਾਨੂੰ ਜੋ ਏਥੇ (ਸਿਆਮ) ਬਚਾਇਆ ਹੈ (ਬੇ-ਸਿਦਕੀ ਤੋਂ), ਤਾਂ ਇਹ ਹੋਰ ਕ੍ਰਿਪਾ ਕਰਨ ਤੇ ਆਪਣੇ ਸਿਦਕ ਦਾ ਦਾਨ ਬਖਸ਼ਨ ਤੇ ਤੁਹਾਨੂੰ ਏਦੂੰ ਭੀ ਹੋਰ ਉਤਾਂਹ ਕਰਨ।"

ਅੰਤ ਵਿਚ ਇਕ ਘੰਟਾ ਨਾਮ ਸਿਮਰਨ ਹੋਇਆ।

੧੭-੧੦ ੧੯੫੫ ਸੋਮਵਾਰ ਸਵੇਰ ਆਸਾ ਦੀ ਵਾਰ ਦਾ ਕੀਰਤਨ ਧਰਮ ਸਾਲਾ ਵਿਖੇ ਅਰੰਭ ਹੋਇਆ ਨਾਲ ਹੀ ਵਰਨੀਆਂ ਸ਼ੁਰੂ ਹੋਈਆਂ ਵਾਰ ਦੇ ਭੋਗ ਤੋਂ ਪਹਿਲਾਂ ੬੧ ਵਰਨੀਆਂ ਦਾ ਭੋਗ ਪੈ ਗਿਆ। ਉਪ-ਰੰਤ ਵਾਰ ਦੇ ਭੋਗ ਤੋਂ ਪਾਤਸ਼ਾਹ ਬੰਗਲੇ ਚਲੇ ਗਏ। ਦੁਪਹਿਰ ਦਾ ਲੰਗਰ ਗੁਰੂ ਕਾ ਵਰਤਿਆ। ਸ਼ਾਮ ਦਾ ਦੀਵਾਨ ਨਾਮਧਾਰੀ ਧਰਮ ਸਾਲਾ ਵਿਖੇ ਰਾਗੀਆਂ ਲਾਇਆ। ਉਪਰੰਤ ਦੀਵਾਨ ਦੇ ਸੰਤ-ਦਿਆਲ ਸਿੰਘ ਹੁਰਾਂ ਪਾਹਲਾਂ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮ ਨਾਮੇ ਦਾ ਪਾਠਕੀਤਾ ਫੇਰਸੰਤ ਸੰਤੋਖ ਸਿੰਘ ਜੀ ਅੰਕਤ ਸਤਿਗੁਰੂ ਬਿਲਾਸ ਦਾ ਪਾਠ ਕੀਤਾ। ਉਪਰੰਤ ਇਕ ਘੰਟਾ ਨਿਤ-ਨੇਮ ਹੋਇਆ।

## ਗੁਰੂ ਹਰੀ ਸਿੰਘ ਜੀ ਦਾ ਪ੍ਰਕਾਸ਼ ਉਤਸ਼ਵ ਬੈਂਕੋਕ ਵਿਖੇ ਮਨਾਇਆ ਗਿਆ—

੧੮-੧੦-੧੯੫੫-ਮੰਗਲ ਵਾਰ ਦਾ ਦਿਵਸ ਨਾਮਧਾਰੀਆਂ ਦਾ ਇਤਹਾਸਕ ਦਿਵਸ ਹੈ। ਔਰ ਇਹ ਦਿਵਸ ਨਾਮਧਾਰੀ ਇਤਹਾਸ ਵਿਚ ਇਸ ਕਾਰਣ ਭੀ ਮਹੱਤਵ ਦਾ ਹੋਵੇਗਾ ਕੇ ਇਤਹਾਸ ਵਿਚ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਹਜੂਰੀ ਵਿਚ ਅਗੇ ਪਹਿਲਾਂ ਕਿਤੇ ਨਹੀਂ ਖਾਸ ਕਰਕੇ ਮਨਾਇਆ ਗਿਆ। ਇਸ ਲਈ ਇਸ ਇਤਹਾਸਕ ਦਿਵਸ ਨੂੰ ਵੱਡੇ ਪੈਮਾਨੇ ਤੇ ਪਹਿਲੀ ਵਾਰ ਮਨਾਨ ਦਾ ਮਾਨ ਬੈਂਕੋਕ ਨਿਵਾਸੀ ਨਾਮਧਾਰੀ ਸਾਧ ਸੰਗਤ ਨੂੰ ਹੀ ਪ੍ਰਾਪਤ ਹੋਇਆ ਹੈ, ਇਸ ਲਈ ਬੈਂਕੋਕ ਦਾ ਨਾਮ ਸਦਾ ਲਈ ਨਾਮਧਾਰੀ ਇਤਹਾਸ ਵਿਚ ਅੰਕਤ ਹੋ ਜਾਵੇਗਾ।

ਅਜਸ਼ਾਂਤ ਮੂਰਤੀ ਗੁਰੂ ਹਰੀ ਸਿੰਘ ਜੀ ਦਾ ਪ੍ਰਕਾਸ਼ ਦਿਵਸ ਸੀ-ਜਿਨਾਂ ਗੋਰਿਆਂ ਦੇ ਅਸਹਿ ਕਸ਼ਟ ਆਪਣੀ ਆਯੂ ਦੇ ਬਹੁਤੇ ਸਾਲਾਂ ਵਿਚ ਝੱਲੇ--ਹਿਮਾਲੀਆ ਦੀ ਤ੍ਰਾਂ ਦਰਿੜ ਰਹੇ-ਭਾਣਾ ਮੰਨ ਕੇ ਮਿਠੇ ਕਰਕੇ ਕੌੜੇ ਦਿਨ ਲੰਘਾਏ। ਪਿਆਰੇ ਵੀਰ, ਦਾ ਵਿਛੋੜਾ—ਨਾਮਧਾਰੀ ਸੰਗਤ ਦੀ ਜਿਮੇਵਾਰੀ ਸੰਗਤ ਨੂੰ ਗੋਰਿਆਂ ਵਲੋਂ ਦਿਤੇ ਕਸ਼ਟ-ਨਜਰ ਬੰਦੀ-ਪੈਰ ਪੈਰ ਉਤੇ ਪਾਬੰਦੀਆਂ

ਲੱਗੀਆਂ ਨੇ ਭਾਵੇਂ ਉਹਨਾਂ ਨੂੰ ਕਈ ਵਾਰ ਹਕੂਮਤ ਵਿਰੁਧ ਨਫਰਤ-ਅਨਖ ਵਿਚ ਕੁਝ ਫੈਸਲਾ ਕਰਨ ਲਈ ਉਤੇਜਤ ਕੀਤਾ ਹੋਵੇ, ਪਰ ਉਹਨਾਂ ਹਰ ਵਕਤ ਸ਼ਾਂਤੀ ਰੱਖੀ ਕੇਵਲ ਇਸੇ ਆਸ ਤੇ ਜ਼ਿੰਦਾ ਰਹਿ ਕੇ, ਆਖ਼ਰ ਇਸ ਜ਼ੁਲਮ ਦੁਖਾਂ ਦੀ ਹਨੇਰੀ ਦਾ ਅੰਤ ਹੋਣਾ ਹੈ। ਉਹਨਾਂ ਦੇ ਸਿਰਤਾਜ ਪਿਆਰੇ ਭਰਾਤਾ ਜੀ ਆਉਣ ਗੇ ਮੁੜ ਖਾਲਸਾ ਪੰਥ ਦੀ ਵਾਗ ਡੋਰ ਉਹ ਆਪਣੇ ਹੱਥ ਲੈਕੇ ਇਹਨਾਂ ਗੋਰਿਆਂ ਨੂੰ ਇਹਨਾਂ ਦੇ ਢਾਏ ਅਤਿਆਚਾਰਾਂ ਦਾ ਹਿਸਾਬ ਪੁਛ ਲੈਣਗੇ। ਜਿਹੜੀ ਇਹ ਮੌਕੇ ਦੀ ਹਕੂਮਤ ਕੂਕਿਆਂ ਦਾ ਬੀਜ ਨਾਸ ਕਰਨਾ ਤਸੱਵਰ ਰੱਖਦੀ ਹੈ ਇਸਨੂੰ ਇਹ ਦਿਨ ਭੀ ਦੇਖਨ ਵਿਚ ਆਵੇਗਾ ਕਿ ਕੂਕਾ ਪੰਥ ਪੰਜਾਬ ਵਿਚੋਂ ਫੈਲਕੇ ਕਿਸਤ੍ਹਾਂ ਦੇਸ-ਪ੍ਰਦੇਸ ਮੱਲਿਆ ਹੈ। ਕੁਛ ਇਸੇ ਤਰਾਂ ਦੀਆਂ ਆਸ਼ਾਵਾਂ ਨਾਲ ਗੁਰੂ ਹਰੀ ਸਿੰਘ ਜੀ ਅਪਣੇ ਜੀਵਨ ਨੂੰ ਸੁਖੀ ਕਰ ਰੱਖਿਆ ਸੀ। ਸਿੱਖ ਇਤਹਾਸ ਵਿਚ ਮੌਕੇ ਦੀ ਹਕੂਮਤ ਨੇ ਜਿਨੇ ਕੂ ਕਸ਼ਟ-ਨਾਮਧਾਰੀ ਸਿੰਘਾ ਉਤੇ ਗੁਰੂ ਹਰੀ ਜੀ ਦੇ ਪਹਿਰੇ ਵਿਚ ਸਹਾਰੇ ਢਾਹੇ ਹਨ ਹੋਰ ਸ਼ਾਇਦ ਹੀ ਕਿਸੇ ਗੁਰੂ ਦੇ ਪਹਿਰੇ ਵਿਚ ਢਾਹੇ ਹਣ। ਗੁਰੂ ਹਰੀ ਸਿੰਘ ਜੀ ਦਾ ਸਾਰਾ ਜੀਵਨ ਹੀ ਸਿੱਖ ਲਈ ਚਾਨਣ-ਘਰ ਹੈ ਜਿਸਦੀ ਛਾਨਣੀ ਹੇਠ ਜੀਵਨ ਜਿਊਨ ਦੀ ਜਾਚ-ਦਾ ਭੇਦ ਛੁਪਿਆ ਪਿਆ ਹੈ ਜਿਸਤ੍ਹਾਂ ਦੀਆਂ ਮਹਾਨ ਹੱਸਤੀਆਂ ਕਿਸੇ ਕਸੌਟੀ ਉਤੇ ਪ੍ਰਖੀਆ ਜਾਨ ਵਾਲੀਆਂ ਨਹੀਂ ਹੁੰਦੀਆਂ ਸਗੋਂ ਇਹਨਾਂ ਮਹਾਂ ਪੁਰਸ਼ਾ ਦੇ ਜੀਵਨ ਦਾ ਅਧੇਨ ਕਰਨਾ ਆਪਣੇ ਆਪਨੂੰ ਇਕ ਐਸੀ ਕਸੌਟੀ ਉਤੇ ਰਖ ਦੇਣਾ ਹੈ ਜਿਸ ਤੋਂ ਆਪਣੇ ਆਪ ਦੀ ਕੀਮਤ ਦਾ ਗਿਆਨ ਪ੍ਰਾਪਤ ਹੋ ਜਾਂਦਾ ਹੈ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਹੁੰਦਿਆਂ ਕਈ ਨਾਮਧਾਰੀ ਪੰਥ ਵਿਚ ਭੀ ਐਸੇ ਮਨੁਖ ਹਨ ਜਹੜੇ ਗੁਰੂ ਹਰੀ ਸਿੰਘ ਜੀ ਨਾਲ ਬੇ-ਇਨਸਾਫੀ ਕਰਦੇ ਹਨ। ਇਸਤ੍ਹਾਂ ਦੇ ਮਨੁਖ ਜੇਕਰ ਆਪਣੇ ਮੱਥੇ ਤੇ ਗੁਰੂ ਹਰੀ ਸਿੰਘ ਜੀ ਦਾ ਚਰਣ ਟਿਕਨ ਨਹੀਂ ਦੇਂਦੇ ਤਦ ਉਹਨਾਂ ਦੇ ਮੱਥ ਉਤੇ ਕਿਸੇ ਸ਼ੈਤਾਨ ਦਾ ਹੀ ਚਰਣ ਹੋ ਸਕਦਾ ਹੈ।

ਗੁਰੂ ਹਰੀ ਸਿੰਘ ਜੀ ਦੇ ਪ੍ਰਕਾਸ਼ ਉਤਸ਼ਵ ਵਾਲੀ ਸਵੇਰ ਆਸਾ ਦੀ ਵਾਰ ਦੇ ਕੀਰਤਨ ਉਪਰੰਤ ਸ੍ਰੀ ਸਤਿਗੁਰੂ ਜੀ ਨੇ ਹੁਕਮ ਕੀਤਾ ਕਿ ਇਹ ਦਿਨ ਕਿਸੇ ਇਕ ਦਾ ਨਹੀਂ ਇਸ ਲਈ ਇਸ ਵਿਚ ਹਰ ਨਾਮਧਾਰੀ ਹਿਸਾ ਪਾਵੇ ਅਜ ਦਾ ਦਿਨ ਸਾਰੀ ਨਾਮਧਾਰੀ ਸੰਗਤ ਵਲੋਂ ਮੇਲੇ ਦਾ ਦਿਨ ਹੋਵੇ। ਲੰਗਰ ਸਾਰੀ ਸੰਗਤ ਵਲੋਂ ਹੋਵੇ। ਇਸਤੇ ਸਾਰੀ ਸੰਗਤ ਨੇ ਉਥੇ ਹੀ ਸੰਤ ਪ੍ਰਤਾਪ ਸਿੰਘ ਜੀ ਪਾਸ ਲੰਗਰ ਲਈ ਮਾਇਆ ਜਮਾ ਕਰਾ ਦਿਤੀ। ਦੁਪਹਿਰ ਨੂੰ ਬੰਗਲੇ ਸੰਗਤ ਦੀ ਗਹਿਮਾ ਗਹਿਮ ਸੀ। ਬੜੀ ਧੂਮ ਧਾਮ ਨਾਲ ਇਸ ਦਿਨ ਨੂੰ ਮਨਾਇਆ ਗਿਆ।

## ਕਵੀ ਦਰਬਾਰ

ਸ਼ਾਮ ਦਾ ਦੀਵਾਨ ਨਾਮਧਾਰੀ ਧਰਮ ਸਾਲਾ ਵਿਖੇ ਰਾਗੀਆਂ ਲਾਇਆ ਉਪਰੰਤ ਦੀਵਾਨ ਦੇ 'ਸਤਿਗੁਰ ਬਿਲਾਸ' ਤੇ ਹੁਕਮ ਨਾਮਿਆਂ ਦਾ ਪਾਠ ਹੋਇਆ, ਇਕ ਘੰਟਾ ਨਾਮ ਸਿਮਰਨ ਹੋਇਆ। ਠੀਕ ਅੱਠ ਵਜੇ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਸਮ-

ਸਿਆ ਪੂਰਤੀ ਨਾਲ ਇਕ ਕਵੀ ਦਰਬਾਰ ਹੋਇਆ। "ਵਿਛੜੀ ਮਿਲਾਈ ਏ" ਕਬਿੱਤ ਦੀ ਇਸ ਸਮਸਿਆ ਹੇਠ ਬਹੁਤ ਸਾਰੇ ਛੋਟੇ ਮੋਟੇ ਕਵੀਆਂ ਨੇ ਆਪਣੇ ਖਿਆਲ ਗੁਰੂ ਹਰੀ ਸਿੰਘ ਜੀ ਦੇ ਜੀਵਨ ਉਤੇ ਪੇਸ਼ ਕੀਤੇ। ਕਵਿਤਾਵਾਂ ਹੋਰ ਭੀ ਅਛੀਆਂ ਸਨ ਪ ਸਭ ਨਾਲੋਂ ਵਧ ਸ੍ਰੀ ਸਤਿਗੁਰੂ ਜੀ ਨੇ ਗੁ ਬਚਨ ਸਿੰਘ (ਰਾਹੀ) ਦੀ ਕਵਿਤਾ ਨੂੰ ਪੰਸਦ ਕਿਹਾ। ਇਹ ਕਵਿਤਾ ਇਸੇ ਪ੍ਰਚੇ ਵਿਚ ਕਿਸੇ ਪੰਨੇ ਤੇ ਛਪੀ ਹੈ। ਕਵੀ ਦਰ-ਬਾਰ ਦੀ ਸਮਾਪਤੀ ਤੋਂ ਉਪਰੰਤ ਸ੍ਰੀ ਹਜ਼ੂਰ ਬਰਾਜਨ ਵਾਸਤੇ ਡੇਰੇ ਚਲੇ ਗਏ।

੧੯-੧੦-੫੫-੨੦-੧੦-੫੫ ੨੧-੧੦-੫੫ ਇਹਨਾਂ ਤ੍ਰੀਕਾਂ ਵਿਚ ਨਿਤਾਪ੍ਰਤੀ ਇਕੋ ਜਿਹਾ ਪਰੋਗਰਾਮ ਰਿਹਾ। ਸਵੇਰੇ ਆਸਾ ਦੀ ਵਾਰ ਸ਼ਾਮ ਨੂੰ ਦੀਵਾਨ ਤੇ ਸੰਤ ਸੰਤੋਖ ਸਿੰਘ ਅੰਕਤ ਨਾਮਧਾਰੀ ਇਤਹਾਸ ਦਾ ਪਾਠ ਤੇ ਸਤਿਗੁਰਾਂ ਦੇ ਹੁਕਮਨਾਮਿਆਂ ਦਾ ਪਾਠ ਤੇ ਨਾਮ ਸਿਮਰਨ।

੨੨-੧੦-੫੫ ਨੂੰ ਰੋਜ ਦੀ ਤ੍ਰਾਂ ਅੰਮ੍ਰਿਤ ਵੇਲੇ ਤੋਂ ਆਸਾ ਦੀ ਵਾਰ ਦਾ ਕੀਰਤਨ ਹੋਇਆ। ਸ੍ਰੀ ਸਤਿਗੁਰੂ ਜੀ ਭੋਗ ਉਪਰੰਤ ਡੇਰੇ ਚਲੇ ਗਏ ਜਲਪਾਣ ਕਰਕੇ ਸਾਧ ਸੰਗਤ ਦੇ ਘਰਾਂ ਵਿਚ ਚਰਨ ਪਾਏ। ਦੁਪਹਿਰ ਦਾ ਪ੍ਰਸ਼ਾਦ ਛੱਕਕੇ ਬਰਾਜ ਗਏ। ਦੀਵਾਨ ਵਿਚ ਜਾਨ ਤੋਂ ਪਹਿਲਾਂ ਆਪ ਹਰ ਰੋਜ ਉਪਸਥਿਤ ਸਿਖਾਂ ਸੇਵਕਾਂ ਨਾਲ ਬਚਨ ਬਿਲਾਸ ਕਰਦੇ। ਇਸ ਬਚਨ ਬਿਲਾਸ ਵਿਚ ਕਈ ਪ੍ਰਕਾਰ ਦੇ ਵਿਸ਼ੇ ਸ਼ੁਗਲ ਹੁੰਦੇ। ਕਦ ਪੰਜਾਬ ਦੇ ਪੀੜਤਾਂ ਦਾ ਜਿਕਰ ਹੈ ਤਾਂ ਕਦੇ ਜਮੀਨਾਂ ਦੇ ਨੁਕਸਾਨ ਦਾ ਅੰਦਾਜਾ ਲੱਗ ਰਿਹਾ ਹੈ। ਕਦੇ ਵਿਸ਼ਵ ਬਾਰੇ ਚਰਚਾ ਤੇ ਕਦੇ ਸਮੇਂ ਦੇ ਚਲ ਰਹੇ ਚੱਕਰ ਬਾਰੇ ਗੁਰੂ ਗੋਬਿੰਦਸਿੰਘਜੀ ਸਤਿਗੁਰੂ ਰਾਮ ਸਿੰਘ ਜੀ ਦੀ ਭਵਿਸ਼ ਬਾਣੀ ਨਾਲ ਤੁਲਨਾ ਇਤ ਆਦਿ। ਅਨੇਕ ਵਿਸ਼ਿਆਂ ਪੁਰ ਆਪ ਵਿਆਖਿਆ ਕਰਦੇ।

## ਮੇਰੀ ਤਸਵੀਰ ਸਤਿਗੁਰਾਂ ਦੇ ਬਰਾਬਰ ਨਾ ਲਾਇਆ ਕਰੋ।

ਨਾਮਧਾਰੀ ਧਰਮ ਸਾਲਾ ਵਿਖੇ ਰਾਗੀਆਂ ਦੇ ਸ਼ਾਮ ਦੇ ਦੀਵਾਨ ਉਪਰੰਤ ਸ੍ਰੀ ਹਜ਼ੂਰ ਜੀ ਆਪ ਕਿਰਪਾ ਕਰਕੇ ਸੰਗਤਾਂ ਨੂੰ ਸ਼ੁਭ ਉਪਦੇਸ ਅਰੰਭੇ। ਸਿੱਖ ! ਸ਼ਿੱਸ਼ੂ !! ਬੱਚਾ !!! ਠੀਕ ਹੀ ਤਾਂ ਹੈ ਸਤਿਗੁਰੂ ਸੌਹੇਂ ਇਹ ਹਮੇਸ਼- ਬੱਚਾ ਹੈ, ਭਾਵੇਂ ਇਹ ਆਪਣੇ ਆਪਨੂੰ ਕਿਤਨਾਂ ਵਿਦਵਾਨ, ਕਿਨਾਂ ਪੰਡਤ ਕਿਉਂ ਨਾ ਤਸੱਵਰ ਕਰੇ ਸਤਿਗੁਰੂ ਦੀਆਂ ਨਜਰਾਂ ਵਿਚ ਇਹ ਪੈਰ ਪੈਰ ਤੇ ਭੁਲ ਕਰਨ ਵਾਲਾਬੱਚਾ ਹੀ ਤਾਂ ਹੈਸ੍ਰੀ ਸਤਿਗੁਰੂ ਜੀ ਜਦੋਂ ਕਿਸੇ ਦੇ ਘਰ ਚਰਣ ਪਾਣ ਦਰਵਾਜੇ ਤੋਂ ਅੰਦਰ ਕਦਮ ਰੱਖਦੇ ਹਨ ਤਦ ਪਹਿਲੀ ਤਕਨੀ ਉਹਨਾਂ ਦੇ ਘਰ ਵਿਚ ਲੱਗੀਆਂ ਤਸਵੀਰਾਂ ਵਲ ਹੁੰਦੀ ਹੈ। ਇਸੇ ਤਕਨੀ ਨੇ ਅਜ ਕਈਆਂ ਸਰੀਰਾਂ ਦੇ ਘਰਾਂ ਵਿਚ ਲੱਗੀਆਂ ਤਸਵੀਰਾਂ ਦੀ ਮਰਯਾਦਾ ਵਿਚ ਫਰਕ ਤਕਿਆ ਜਿਸ ਨਾਲ ਆਪ ਕਥਾ ਦੇ ਅਰੰਭ ਵਿਚ ਹੀ ਇਸ ਵਿਸ਼ੇ ਨੂੰ ਮੁਖ ਰਖਿਆ ਤੇ ਆਪਣੇ ਇਹਨਾਂ ਸ਼ਬਦਾਂ ਨਾਲਅਰੰਭਿਆ।

ਮੈਂ ਅਗੇ ਕਈ ਵਾਰੀ ਅਰਜ ਕੀਤੀ ਹੈ, ਹੁਣ ਭੀ ਕਰਦਾ ਹਾਂ ਤੁਹਾਡੇ ਅਗੇ,ਤਸਵੀਰਾਂ ਦੇ ਮੁਤਲਕ ਹੈ। ਸਤਿਗੁਰਾਂ ਦੀਆ ਤਸਵੀਰਾਂ

ਨਾਲ (ਬਰਾਬਰ) ਜੇ ਤੁਸੀਂ ਮੇਰਾ ਕੈਹਨਾਂ ਮਨ ਦੇ ਹੋ ਤਾਂ ਉਥੇ ਮੇਰੀ ਤਸਵੀਰ ਭੀ ਨਾ ਲਾਇਆ ਕਰੋ। ਓਦੂ ਬਲੇ ਕਰਕੇ ਲਾਇਆ ਕਰੋ। ਇਸੇ ਤਰਾਂ ਆਪਣੇ ਘਰ ਦਿਆਂ ਦੀਆਂ ਤਸਵੀਰਾਂ ਜਾਂ ਹੋਰ ਕਿਸੇ ਸਰੀਰ ਦੀ ਤਸਵੀਰ ਜੇਹੜੇ ਗੁਰੂ ਹਰੀ ਸਿੰਘ ਜੀ ਨੂੰ ਗੁਰ ਨਹੀਂ ਮੰਨਦੇ-ਜੇਹੜੇ ਇਧ ਗਲੋਂ ਮੁਨਕਰ ਹਨ ਉਹਨਾਂ ਦੀਆਂ ਤਸਵੀਰਾਂ (ਸੰਤ ਕਿਲੇ ਵਾਲੇ) ਤੁਸਾਂ ਬਰਾਬਰ ਘਰਾਂ ਵਿਚ ਲਾਈਆਂ ਹੋਈਆਂ ਹਨ। ਕਿਉਂਕੇ ਗੁਰੂ ਸਾਹਿਬ ਨੇ ਜਨਮ ਸਾਖੀ ਵਿਚ ਲਿਖਿਆ ਹੈ 'ਖਟ ਹੱਤਿਆ ਕੇ ਤੁਲ ਹੈ-ਜੇ ਗੁਰ ਤੇ ਸਿੱਖ ਫਿਰ ਜਾਇ' ਹੱਤਿਆ ਛੇ ਪ੍ਰਕਾਰ ਦੀਆਂ ਹਨ, ਇਕ ਇਕ ਹੱਤਿਆ ਨੂੰ ਵੱਡੀ ਵੱਡੀ ਭਾਰੀ ਮੰਨਿਆ ਹੈ-ਪਰ ਜੇ ਸਿਖ ਗੁਰੂ ਤੋਂ ਫਿਰ ਜਾਏ ਤੇ ਜੇ ਗੁਰੂ ਤੋਂ ਮੁਖਫੇਰੇ ਹੋਏ ਸਿੱਖ ਦਾ ਤਸਵੀਰ ਗੁਰੂ ਦੇ ਬਰਾਬਰ ਲਾ ਦਿਤੀ ਜਾਏ ਤਾਂ ਕਿਤਨਾਂ ਮਰਿਆਦਾ ਵਿਚ ਫਰਕ ਆਂਉਦਾ ਹੈ"।

## ਗੁਰਮੁਖ-ਸਨਮੁਖ-ਮਨਮੁਖ ਬੇਮੁਖ

"ਇਕ ਓਹ ਪੁਰਸ਼ ਹਨ ਜਿਨਾਂ ਨੇ ਗੁਰੂ ਨੂੰ ਮੰਨਿਆ ਹੀ ਨਹਾਂ। ਦੂਸਰੇ ਜਿਹੜੇ ਮੰਨਕੇ ਫਿਰ ਜਾਂਦੇ ਹਨ। ਮਹਾਰਾਜ ਨੇ ਬਾਣੀ ਵਿਚ ਲਿਖਿਆ ਹੈ:-'ਗੁਰਮੁਖ ਸਨ-ਮਖ-ਮਨਮੁਖ-ਬੇ ਮੁਖੀਆ। ਜੇਹੜੇ ਗੁਰਮੁਖ ਹਨ ਉਹਨਾਂ ਗੁਰੂ ਨੂੰ ਮੁਖ ਮੰਨਿਆਂ' ਜੋ ਗੁਰੂ ਹੁਕਮ ਦਿਤਾ' ਉਸੇ ਉਤੇ ਉਹਨਾਂ ਸੰਤੋਸ਼ ਪ੍ਰਕਾਸ਼ ਕੀਤਾ। ਜਿਸਤ੍ਰਾਂ ਲਹਿਣਾ ਜੀ ਤੋਂ ਗੁਰੂ ਅੰਗਦ ਜੀ ਬਣੇ-ਗੁਰੂ ਨੂੰ ਹੀ ਮੁਖ ਮੰਨਿਆ। ਹੋਰ ਕਿਸੇ ਚੀਜ ਦੀ ਪ੍ਰਵਾਹ ਹੀ ਨਹੀਂ ਕੀਤੀ। ਜੇ ਆਖਿਆ ਜਾ ਪੁਰਸ਼ਾ ਮਾਈ ਨਾਲ ਭੋਗ ਕਰਿ ਆ-ਤਾਂ ਤੁਰ ਗਏ। ਹੁਣ ਲੋਕਾਂ ਦੇ ਦਿਲਾਂ ਵਿਚ ਤਾਂ ਇਹ ਚਾਜ ਆਈ ਕੇ ਇਹ ਕੀ ਕਰਨ ਲੱਗੇ ਹਨ। ਪਰ ਸਤਿਗੁਰਾਂ ਜੋ ਕੁਛ ਬਖਸਿਆ ਸੀ ਉਸੇ ਦੇ ਬਲ ਨਾਲ ਗਏ ਜਾਕੇ ਮਾਤਾ ਦਾ ਦੁਧ ਚੁੰਘ ਆਏ। ਕੀ ਕਰ ਆਏ? ਕਰ ਆਏ ਜੋ ਮਾਈ ਦਾ ਭੋਗ ਸੀ-ਮਾਈ ਦਾ ਦੁਧ ਚੁੰਘ ਆਇਆ ਹਾਂ ਗੁਰਮੁਖ ਜਿਨ੍ਹਾ ਗੁਰੂ ਨੂੰ ਮੁਖ ਜਾਣਿਆ।"

"ਭਾਈ ਬਾਲਾ ਜੀ ਕਹਿੰਦੇ ਹਨ, ਗੁਰੂ ਅੰਗਦ ਜੀ। ਜਿਸ ਵੇਲੇ ਮੁਰਦੇ ਵਾਲਾ ਸਾਂਗ ਵਰਤਿਆ, ਫਿਰ ਮੈਂ ਤੇ ਬਾਬਾ ਬੁਢਾ ਜੀ ਭੀ ਖਿਸਕ ਤੁਰ।

ਮਨਮੁਖ ਕੌਣ ਹਨ? ਸਾਹਿਬ ਕਹਿੰਦੇ ਹਨ 'ਮਨਮੁਖ ਸਾਮਣ- ਮਨਮੁਖ ਫਿਰ ਫਿਰ ਚੋਟਾ ਖਾਵੇ। ਜਿਤਨੇ ਨਰਕ ਸੇ ਮਨ-ਮੁਖ ਭੋਗੇ, ਗੁਰਮੁਖ ਲੇਪ ਨ ਮਾਸਾ ਹੇ,। ਜਿਨਾਂ ਨੇ ਮਨ ਨੂੰ ਮੁਖ ਸਮਝਿਆ ਹੈ, ਜੇ ਕਛਿਹਰਾ ਭੀ ਪਾਇਆ ਹੈ-ਅੰਮ੍ਰਿਤ ਭੀ ਛਕਿਆ ਹੈ ਤੇ ਆਖਿਆ ਚਲੋ ਤਮਾਕੂ ਵਿਚ ਕੀ ਵੜਿਆ ਹੈ। ਸ਼ਰਾਬ ਵਿਚ ਕੀ ਵੜਿਆ ਹੈ? ਮਾਸ ਵਿਚ ਕੀ ਵੜਿਆ ਹੈ? ਦਾਹੜੀ ਵਿਚ ਕੀ ਵੜਿਆ ਹੈ ਬੰਨਣ ਵਿਚ ਕੀ ਹੈ ਜਾਂ ਮੰਨਣ ਵਿਚ ਕੀ ਹੈ-ਉਹ ਹਨ ਮਨਮੁਖ। ਜਿਨਾਂ ਨੇ ਮਨ ਨੂੰ ਮੁਖ ਰਖਿਆ, ਜੋ ਮਨ ਨੇ ਚਾਹਿਆ ਜੇ ਮਨਨੇ ਕਿਹਾ ਤੇ ਕੰਜਰਾ ਦੇ ਚਲਾ। ਗਿਆਮਨ ਨੇ ਕਿਹਾ ਸਿਨੇਮੇ ਚਲਾ ਗਿਆ-ਮਨਨੇ ਕਿਹਾ ਸ਼ਰਾਬ ਪੀ ਲਈ-ਮਨਨੇ ਕਿਹਾ ਮਾਸ ਖਾ ਲਿਆ-ਮਨਨੇ ਕਿਹਾ ਬੁਰੇ ਕੰਮ ਕੀਤੇ ਇਹ ਹਨ ਮਨਮੁਖ। (ਚਲਦਾ)

# ਸੰਤ ਅਤਰ ਸਿੰਘ ਜੀ

ਜਿਲਾ ਸਿਆਲ ਕੋਟ ਪਿੰਡ ਸੰਭੜਆਲ ਗੋਤ ਘੁੰਮਣ ਦੇ ਜਿਮੀਦਾਰ ਪਿਤਾ ਸੁੰਦਰ ਸਿੰਘ ਤੇ ਮਾਤਾ ਕਿਸ਼ਨ ਕੌਰ ਦੇ ਘਰ੧੯੫੫ ਬਿਕ੍ਰਮੀ ਵਿਚ ਜਨਮੇ ਆਪਦੇ ਪਿਤਾ ਜੀ ਨਾਨਕੇ ਘਰ ਛਨੀਆਂ ਗੁਜਰਾਂ, ਜਿਲਾ ਗੁਰਦਾਸ ਪੁਰ ਰੈਂਦੇ ਸੀ। ਆਪ ਜੀ ਦੀ ਉਮਰ ੧੦ ਕੁ ਸਾਲ ਦੀ ਹੋਈ ਸੀ। ਜਦ ਆਪਦੇ ਪਿਤਾ ਮਾਤਾ ਜੀ ਚੜ ਗਏ। ਆਪ ਦੀ ਪਾਲਨਾਂ ਦਾਦੀ ਨੇ ਹੀ ਕੀਤੀ। ਸੰਤ ਬੰਤਾ ਸਿੰਘ ਜੀ ਬੂੜ ਡਲੇ ਵਾਲੇ ਏਨੀ ਦਿਨੀ ਨਾਮਧਾਰੀ ਪੰਥ ਦੇ ਪ੍ਰਚਾਰਕ, ਉਘ ਜਥੇਦਾਰ ਸੰਤ ਭਗਤ ਸਿੰਘ ਜੀ ਦਾਤੇ ਵਾਲਿਆਂ ਤੇ ਸੰਤ ਮੰਗਲ ਸਿੰਘ ਜੀ ਫਤੂਹੀ ਚਕੀਏ ਵਾਂਗੂੰ ਬੜੇ ਮਸ਼ਹੂਰ ਸੀ। ਇਕ ਦਿਨ ਸਤ ਬੰਤਾ ਸਿੰਘ ਜੀ ਸੰਤ ਚੰਨਣ ਸਿੰਘ ਜੀ ਜਰਮੀਆਂ ਵਾਲਿਆਂ ਦੇ ਘਰ ਆਏ ਹੋਏ ਸੀ, ਅਤਰ ਸਿੰਘ ਜੀ ਨੂੰ ਆਪਦੀ ਦਾਦੀ ਬੰਤਾ ਸਿੰਘ ਜੀ ਦੀ ਚਰਨੀ ਜਾ ਪਾਇਆ। ਸੰਤ ਬੰਤਾ ਸਿੰਘ ਜੀ ਭਜਨ ਦਸ ਕਿਹਾ ਕਾਕਾ ਮਾਸ ਸ਼ਰਾਬ ਚੋਰੀ ਯਾਰੀ ਦਾ ਪ੍ਰਹੇਜ ਰਖਨਾਂ ਤੇ ਸਨੇ ਕੇਸੀ ਇਸ਼ਨਾਨ ਕਰ ਅੰਮ੍ਰਿਤ ਵੇਲੇ ਚੌਕੜਾ ਮਾਰ ਭਜਨ ਕਰਨਾ ਤੇ ਬਾਣੀ ਪੜਨੀ। ਜੇ ਤੂੰ ਬਾਣੀ ਨਹੀ ਪੜ ਸਕਦਾ ਤਾਂ ਗੁਰਮੁਖੀ ਅਖਰ ਪੜ ਲੈ। ਦਾਦੀ ਘਰ ਲੈ ਗਈ। ਪਰ ਅਤਰ ਸਿੰਘ ਜੀ ਦਾ ਘਰ ਜੀ ਨ ਲਗੇ। ਸੰਤ ਬੰਤਾ ਸਿੰਘ ਜੀ ਦੇ ਡੇਰੇ ਨਾਲਾ ਵਗਦਾ ਲੰਘ ਦਿਨ ਰਾਤ ਨ ਉਡੀਕਦੇ ਆ ਮਿਲਦੇ ਤੇ ਗੁਰਮੁਖੀ ਪੜਦੇ ਤੇ ਭਜਨ ਦਾ ਅਭਿਆਸ ਕਰਦੇ ਤੇ ਢੋਲਕੀ ਭੀ ਸਿਖਦੇ ਸਬਦ ਕੰਠ ਕਰਦੇ ਜੇ ਦਾਦੀ ਸੰਤਾਂ ਤੋਂ ਅਖੜਾ ਲੈ ਜਾਂਦੀ ਤਾਂ ਭੀ ਜਰਮੀ ਨ ਟਿਕਦੇ ਤੇ ਸੰਤ ਬੰਤਾ ਸਿਘ ਜੀ ਦੀ ਸਵਾ ਸੰਗਤ ਵਿਚ ਹੀ ਆ ਰੁਝਦੇ। ਲੰਗਰ ਕਰਦੇ ਬਸਤ੍ਰ ਧੋਂਦੇ ਸੰਤ ਬੰਤਾ ਸਿੰਘ ਜੀ ਜੇ ਰਾਤ ਬਾਹਰ ਬੈਠੇ ਸਬਦ ਸੁਆਦ ਵਿਚ ਜੁੜ ਜਾਂਦੇ ਤਾਂ ਅਤਰ ਸਿੰਘ ਜੀ ਪਾਸੋਂ ਨ ਹਿਲਦੇ ਨ ਖੜਾਕ ਕਰਦੇ ਕਰੜਾ ਪਹਿਰਾ ਰਖਦ। ਮਤ ਕੋਈ ਕਾਰਨ ਸੰਤਾਂ ਦੀ ਸਮਾਧੀ ਿਚ ਵਿਘਨ ਪਾਵੇ। ਇਕ ਦਿਨ ਸੰਤ ਬੰਤਾ ਸਿੰਘ ਜੀ ਸਬਦ ਸੁਆਦ ਚਿ ਜੋਗੀਆਂ ਵਾਂਗੂ ਐਸੇ ਜੁੜ ਕਿ ਰਾਤ ਸਮਾਧ ਨ ਖੁਲੀ। ਸੰਤ ਅਤਰ ਸਿੰਘ ਜੀ ਪਾਸੋਂ ਨ ਹਿਲੇ। ਸੰਤ ਬੰਤਾ ਸਿੰਘ ਜੀ ਸੀਤ ਉਸਨ ਕਾ ਲਹਿਆ ਪਾਲਾ ਵਾਲੀ ਅਵਸਥਾ ਚਿ ਮਨ। ਤੇ ਸੰਤ ਅਤਰ ਸਿੰਘ ਜੀ ਸਰਧਾ ਨਾਲ ਸੇਵਾ ਦੇ ਪ੍ਰੇਮ ਚਿ ਪਾਸ ਬੈਠੇ ਸਰਦੀ ਨਾਲ ਸੁੰਨ ਹੋ ਗਏ। ਬੰਤਾ ਸਿੰਘ ਜੀ ਦਿਨ ਚੜ ਸਮਾਧ ਬਿਰਤੀਓ ਉਚਾਟ ਹੋਏ। ਤਾਂ ਅਤਰ ਸਿੰਘ ਜੀ ਨੂੰ ਆਪਨੇ ਅੱਗ ਸਿਕਾ ਨਿਘੇ ਹੋਸ਼ ਚਿ ਆਂਦਾ ਤੇ ਕਿਹਾ ਅਤਰ ਸਿੰਘਾ ਤੂੰ ਮੇਰੀ ਸਵਾ ਬਦਲੇ ਸੁਧ ਭੁਲਾਈ ਹੈ। ਤੇਰੀ ਸੇਵਾ ਏਦੂੰ ਕਈ ਗੁਨਾਂ ਵਧ ਹੋਵੇਗੀ ਦੁਨੀਆਂ ਤੈਨੂੰ ਮੰਨੇਗੀ ਮੈ ਤੇਰੀ ਸੇਵਾ ਦਾ ਮੋੜਾ ਤੈਨੂੰ ਕੀ ਦਿਆਂ। ਸੰਤ ਅਤ੍ਰ ਸਿੰਘ ਜੀ ਅਰਜ ਕੀਤੀ ਮੈਨੂੰ ਖਿਮਾ ਬਖਸ਼ੋ। ਜੋ ਬੇ-ਸੁਧ ਹੋਏ ਤੋਂ ਸੇਵਾ ਚਿ ਫਰਕ ਪਿਆ ਹੈ। ਸੰਤ ਬੰਤਾ ਸਿੰਘ ਜੀ ਦੇ ਦੀਵਾਨ ਚਿ ਢੋਲਕੀ ਵਜਾਦਿਆਂ

ਦ ਤ ਆਪ ਖੜਤਾਲਾਂ ਭੀ ਫੜ ਨਚਣ ਲਗ ਪੈਂਦੇ। ਸੰਤਾਂ ਬੰਤਾ ਸਿੰਘ ਜੀ ਕਿਹਾ ਅਤਰ ਸਿੰਘ ਤੂੰ ਹੁਣ ਢੋਲਕੀ ਵਜਾਣੀ ਛਡਦੇ ਤੇ ਸਬਦ ਪੜ੍ਹਿਆ ਕਰ ਕਿਉਂਕਿ ਢੋਲਕੀ ਵਜਾਣ ਵਾਲੇ ਨੂੰ ਗੁਣ ਦਾ ਮਾਣ ਹੁੰਦਾ ਰੈਂਦਾ ਹੈ। ਤੇ ਸਬਦ ਪੜਨ ਵਾਲੇ ਨੂੰ ਅੰਦਰ ਝਾਤੀ ਪੈਂਦੀ ਰੈਂਹਦੀ ਏ। ਤੂੰ ਜੋ ਉਪਦੇਸ ਲੋਕਾਂ ਨੂੰ ਕਰਦਾ ਹੈਂ ਆਪ ਭੀ ਕਮਾ। ਸੰਤ ਅਤਰ ਸਿੰਘ ਜੀ ਮਸਤ ਹੋ ਖੜਤਾਲਾਂ ਫੜਦੇ ਸੀ ਸਬਦ ਪੜਦੇ ਰੰਗ ਚਿ ਹੋ ਇਕ ਵੇਰ ਸੰਤ ਕੇਸਰ ਸਿੰਘ ਜੀ ਕਿਲੀ ਮਾਹਵੇ ਵਾਲਿਆਂ ਆਪਦਾ ਸਬਦ ਸੁਨ ਖੜਤਾਲਾਂ ਦੇ ਰਸਦਾ ਅਨੰਦ ਮਾਣ ਕਰ ਦਿਤਾ। ਅਤਰ ਸਿੰਘਾਂ ਤੇਰੀਆਂ ਖੜਤਾਲਾਂ ਤਾਂ ਇੰਦਰ ਮੋਹਣੀਆਂ ਹਨ। ਇਹ ਸਭ ਨੂੰ ਮੋਹ ਲੈਣ ਵਾਲੀਆਂ ਹਨ। ਤੂੰ ਇਹ ਖਿਆਲ ਰਖੀਂ। ਅੰਦਰਲੇ ਰਸਦੇ ਉਛਾਲੇ ਆਏ ਬਿਨਾਂ ਨ ਨਿਰਤ ਕਰੇ ਤੇ ਨ ਖੜਤਾਲਾਂ ਹੀ ਵਜਾਈਂ। ਮੈਂ ਇਹੋ ਹੀ ਰੀਤ ਸੰਤ ਅਤਰ ਸਿੰਘ ਜੀ ਦੀ ਨਿਭੀ ਦੇਖੀ ਹੈ। ਝੂਠਾ ਭੁੜਥੂ ਨਹੀ ਸਨ ਪਾਂਦੇ ਹੁੰਦੇ ਗੁਰਦਾਸ ਪੁਰ ਅੰਮ੍ਰਿਤਸਰ ਲਹੌਰ ਸਿਆਲ ਕੋਟ ਗੁਜਰਾਂ ਵਾਲੇ ਆਦਿ ਜਿਲਿਆਂ ਵਿਚ ਆਪ ਦਾ ਆਮ ਜਸ ਹੋਣ ਲਗਾ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦੌਰਿਆਂ ਨਾਲ ਭੀ ਸੰਤ ਅਤਰ ਸਿੰਘ ਜੀ ਕੀਰਤਨ ਕਰਨ ਲਗੇ। ਧਾਰਨਾਂ ਸਿਧੀਆਂ ਤੇ ਹਲੇ ਦੇ ਧੱੜਲੇ ਵਾਲੀਆਂ ਪੜਦੇ। ਸੰਤ ਬੰਤਾ ਸਿੰਘ ਜੀ ਦੀ ਸਗਤ ਤੋਂ ਆਪ ਜੀ ਦਾ ਵਿਦਿਆ ਹਾਸਲ ਕਰ ਨਿਤ-ਨੇਮ ਜੋ ਪਣ ਚੁਕਾ ਸੀ। ਇਸ਼ਨਾਨ ਤੇ ਬਾਣੀ ਦਾ ਉਹ ਭਾਂਵੇਂ ਕੁਝ ਹੋਵੇ ਨ ਖੁੰਜਾਂਦੇ। ਜੇ ਸਾਰ ਰਾਤ ਦੀਵਾਨ ਲਾਂਦੇ ਤਾਂ ਅੰਮ੍ਰਿਤ ਵੇਲੇ ਜਰੂਰ ਭੋਗ ਪਾ ਨੇਮ ਪੂਰਾ ਕਰਦੇ ਜੇ ਦੇਹਦੀ ਢਿਲ ਹੋਵੇ ਤਾਂ ਜਾਂ ਕਿਸੇ ਤੋਂ ਸੁਣਦੇ ਜਾਂ ਕਰਜੇ ਵਾਂਗੂੰ ਰਾਜੀ ਹੋ ਪੂਰਾਰਦੇ। ਜਿਵੇਂ ਸ੍ਰੀਰ ਦੀ ਬਨਤ੍ਰ ਸੋਹਣੀ ਸੀ ਤਿਵੇ ਸੁਭਾਭੀ ਸੋਹਣਾਂ ਦੇਹਰਾ ਮੋਹਰਾ ਦਰਸ਼ਨੀ ਸੀ। ਹਸਨਾਂ ਗਲ ਕਰਦਿਆਂ ਬਬਲਾਂਦੀ ਸੀ। ਪਰ ਦੀਵਨ ਵਿਚ ਓਕਾ ਨਜਨੌਤ ਹੁੰਦੀ ਮਾਇਆਜੜਚਤੰਨ ਏਕ ਕਨਕ ਅਰ ਕਾਮਨੀ ਦੋਏ ਨਾਗੀ ਤਲ-ਵਾਰ ਚਾਲੇ ਥੇ ਹਰਿ ਮਿਲਨ ਕੋ ਬੀਚ ਲੀਨੋ ਰਾਮ ਦੇ ਸੁਭਾ ਅਨੁਸਾਰ ਆਪ ਤੇ ਬਹੁਤ ਬਲ ਪਾਂਦੀਆਂ ਪਰ ਸੰਤ ਜੀ ਨਿਰਲੇਪ ਹੀ ਨਿਕਲ ਦੇ ਹਮ ਰਾਖੇ ਗੁਰ ਅਪਨੇ ਓਨ ਕੀਨੋ ਆਦੇਸ ਵਾਕਤਰਾ ਮਥੇ ਘਸਾਂਦੀਆਂ ਤੋਂ ਨਿਰ ਮੋਹ ਰੈਂਦੇ। ਸੰਤ ਬੰਤਾ ਸਿੰਘ ਜੀ ਤੇ ਸੰਤ ਮਹਾਵੇ ਵਾਲਿਆਂ ਦੇ ਕਹੇ ਬਚਨਾਂ ਤੇ ਪੂਰਾ ਨਿਭਣ ਦੀ ਕਰਦੇ ਇਕ ਵੇਰ ਸ੍ਰੀ ਭੈਣੀ ਸਾਹਿਬ ਆਪ ਨੂੰ ੬-੭ ਦਿਨ ਤਾਪ ਰਿਹਾ ਇਸ਼-ਨਾਨ ਨ ਹੋ ਸਕਿਆ ਏਤਨੇ ਦਿਨ ਹੀ ਸੰਤ ਅਤਰ ਸਿੰਘ ਜੀ ਪ੍ਰਸ਼ਾਦ ਨ ਛਕਿਆ ਪਰ ਨਿਤਨੇਮ ਚੁਲਾ ਅਰਦਾਸਾ ਕਰ ਜਰੂਰ ਨੇਮ ਸਮੇ ਭਜਨ ਬਾਣੀ ਦਾ ਕਰ ਲੈਂਦੇ ਪਹਿਲੀ ਉਮਰ ਵਿਚ ਜਦ ਆਪ ਨੂੰ ਸ਼ਬਦ ਦਾ ਰੰਗ ਚੜ੍ਹਿਆ ਤਾਂ ਆਪ ਕਈ ਕਈ ਦਿਨ ਪਹਿਰ ਪੈਰੈਦੇ ਜਿਥ ਪੈਦੇ। ਓਮੀ ਮੁਰਦਾ ਹੋਇਆ ਸਮਝਦੇ ਕਕਰ ਪਾਲਾ ਧੁਪ ਨ ਲਗਦੇ ਮਸਤ ਹੀ ਪੈ ਰੈਦੇ ਦੇਹਦੀ ਸੰਭਾਲ ਘਟ ਕਰਦੇ ਕੇਸ ਬੌਰੀਆਂ ਲਿਟਾ ਹੋ ਗਏ ਹੋਏ ਸੀ। ਮੈਂ ਕਈ ਵਾਰੀ ਦੀਵਾਨ ਵਿਚ ਆਪ ਨੂੰ ਬੌਰੀਆਂ ਨਾਲ ਹੀ ਮਸਤ ਹੋਇਆ ਸ਼ਬਦ ਪੜਦਿਆਂ ਡਿਠਾ ਤੇ ਸੁਣਿਆਂ ਮੋਹਣ ਜੀ ਬੰਸਰੀ ਵਾਲੋ ਸਰਤ ਜੋ ਸਤਿਗੁਰੂ ਰਾਮ

ਸਿੰਘ ਜੀ ਵਲਕ ਵਿਚ ਰਖੀ ਸੀ ਸੋ ਸੰਤ ਅਤਰ ਸਿੰਘ ਜੀ ਪ੍ਰਗਟ ਦਿਖਾ ਦੇਂਦੇ ਸੀ।

ਜੋ ਦਸਮ ਗ੍ਰੰਥ ਵਿਚ ਰੀਝ ਰਹੇ ਬਨਕੇ ਖਗ ਔ ਮ੍ਰਿਗ ਜੋ ਮੁਰਲੀ ਨੰਦ ਲਾਲ ਵਜਾਈ। ਲਿਖਿਆ ਹੈ। ਉਹ ਸਾਖਿਆਤ ਮੂਰਤੀਅਨ ਹੋਇਆ ਜਾਪਦਾ ਸੀ। ਲੁਧਿਆਣ ਆਪਨੇ ਇਕ ਸਮੇਂ ਮਸਤੀ ਵਿਚ ਖੜਤਾਲਾਂ ਫੜੀਆਂ ਹੋਈਆਂ ਸੀ। ਤੇ ਪੜ ਰਹੇ ਸੀ। ਆਪ ਵੈਰਾਗੀ ਹੋਕੇ ਸਾਰੀ ਦੁਨੀਆਂ ਵਿਰਾਗੀ ਕੀਤੀ ਆ। ਸਰੋਤੇ ਭੀ ਸਭ ਮਸਤੀ ਚਿ ਬੇਸੁਧ ਹੋਏ ਸੀ ਇਕ ਕਟਾ ਜੋ ਦੀਵਾਨ ਦੇ ਨੇੜਿਓਂ ਛਪੜ ਨੂੰ ਪਾਣੀ ਪੀਣ ਜਾ ਰਿਹਾ ਸੀ। ਉਹ ਭੀ ਸੰਤ ਜੀ ਦੇ ਪਿਛੇ ਪਿਛੇ ਦੌੜਿਆ ਫਿਰੇ ਜ ਸੰਤ ਜੀ ਖੜਕੇ ਤੁਕ ਲੈਣ ਤਾਂ ਉਹ ਖੜ ਜਾਵੇ। ਸਾਰਾ ਦੀਵਾਨ ਇਹ ਅਚਰਜ ਖੇਡ ਵਰਤਦੀ ਰਹੀ ਜਦ ਸਬਦ ਕੀਰਤਨ ਦਾ ਭੋਗ ਪਿਆ ਤਾਂ ਉਹ ਕਟਾ ਸੰਤਾਂ ਨੂੰ ਮਥਾ ਟੇਕ ਗਿਆ।

ਇਕ ਵੇਰ ਸੰਤ ਅਤਰ ਸਿੰਘ ਜੀ ਦਾ ਕਰਾਚੀ ਦੀਵਾਨ ਲਗਾ ਹੋਇਆ ਸੀ। ਸਿੰਘ ਸਭੀਏ ਪੰਡਿਤ ਨਾਮਧਾਰੀ ਸਭ ਸੁਆਦ ਚਿ ਪੈ ਸੁਣ ਰਹ ਸੀ ਇਕ ਅਕਾਲੀ ਸਿੰਘ ਜੋ ਉਸ ਸਮੇਂ ਦਰਬਾਰ ਸਾਹਿਬ ਦੀ ਤਾਬਿਆ ਸੇਵਾ ਚਿ ਬੈਠਾ ਸੀ। ਉਸ ਕਿਹਾ ਇਸਨੇ ਏਥੇ ਆਕੇ ਲੋਕ ਵਿਗਾੜ ਦਿਤੇ ਹਨ। ਕਦੋਂ ਜਾਵੇਗਾ ਸੰਤ ਅਤਰ ਸਿੰਘ ਜੀ ਉਸਦੀ ਇਹ ਗਲ ਸੁਣ ਲਈ ਤੇ ਕਿਹਾ ਹੇ ਸਤਿਗੁਰੂ ਰਾਮ ਸਿੰਘ ਜੀ ਸਚੇ ਪਾਤਸ਼ਾਹ ਇਸਨੂੰ ਕੁਝ ਵਿਖਾਲ। ਥੋੜੇ ਚਿਰ ਬਾਦ "ਮੈ ਬੌਰੀ ਮੇਰਾ ਰਾਮਭਤਾਰ" ਸਬਦ ਸੰਤਾਂ ਪੜਨਾਂ ਸ਼ੁਰ ਕੀਤਾ ਉਹ ਅਕਾਲੀ ਮਸਤ ਹੋ ਗਿਆ ਤੇ ਪਗ ਸਿਰੋਂ ਲਥ ਗਈ ਤੇ ਕਵੇ। ਮੈ ਨਹੀ ਬੌਰਾ ਮੈਨੂੰ ਰਾਮ ਕੀਆ ਬੌਰਾ। ਸੰਗਤਾਂ ਰਸ ਤ ਰੰਗ ਦੀਆਂ ਗਾਹਕ ਹੁੰਦੀਆਂ ਹਨ ਤੇ ਜਮਾਨਾ ਰੀਝ ਰੌਣਕ ਦਾ। ਸੰਤ ਅਤਰ ਸਿੰਘ ਜੀ ਤੋਂ ਸੰਗਤ ਤੇ ਜਮਾਨੇ ਨੂੰ ਮਨ ਮਰਜੀ ਦਾ ਰਸ ਪ੍ਰਾਪਤ ਹੁੰਦਾ ਸੀ। ੧੨ ਸਾਲ ਸੰਤ ਬੰਤਾ ਸਿੰਘ ਜੀ ਦੀ ਸੇਵਾ ਕੀਤੀ ੧੦ ਸਾਲ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦੌਰੇ ਨਾਲ ਫਿਰੇ ਤੇ ਮੇਲਿਆਂ ਤੇ ਪੁਜਦੇ ਰਹੇ। ਆਪਦਾ ਦੀਵਾਨ ਕੀਰਤਨ ਕਰਨਾ ਹਲੇ ਦਾ ਹੁੰਦਾ ਸੀ ਤੇ ਧਾਰਨਾਂ ਸਾਦੀਆਂ ਹੁੰਦੀਆਂ ਸਨ। ਨਾਮ ਦਾ ਸ਼ਰਾਬੀ ਹੋ ਜਾ ਨਾਮ ਦਾ ਸ਼ਰਾਬੀ। ਸਚ ਨਾਮ ਦਾ ਸ਼ਰਾਬੀਹੋ ਜਾ ਝੂਠੇ ਮਧ ਦਨੀਆਂ ਦੇ।

ਤੈਨੂੰ ਕਿਸੇ ਨਹੀਂ ਛਡੋਣਾਂ ਓਏ ਬਾਝੋ ਸਤਿ– ਗੁਰਵੇ। ਸਾਂਝਾ ਹੈ ਉਪਦੇਸ਼ ਗੁਰਾਂ ਦਾ। ਬਾਬੇ ਬਾਣ ਬਾਣੀ ਦੇ ਮਾਰੇ ਰਾਜੇ ਯਗ ਹੋ ਗਏ ਨੇ.........ਗੁਰ ਬਿਨ ਘੋਰ ਅੰਧਾਰ ਗੁਰ ਬਿਨ ਸਮਝ ਨ ਆਵੇ, ਆਦ। ਆਦ। ਭਾਵੇ ਕੁਝ ਪੜਦੇ ਸੁਆਦ ਹੀ ਸੁਆਦ ਹੁੰਦਾ ਸੀ। ਨਿਰਤ ਕਰਦੇ ਦੂਰ ਤੇ ਉਠੀਆਂ ਕੰਧਾਂ ਤੇ ਪਟਚ ਜਾਂਦੇ ਤੇ ਤੜਾ ਤੁਕ ਪੂਰਾ ਦੇਈ ਜਾਂਦੇ। ਆਮ ਲੋਕ ਨਿਰਤ ਵੇਖ ਸੁਰ ਸੁਣ ਏਹਨਾਂ ਨੂੰ ਅਤ੍ਰ ਸਿੰਘ ਮੋਰ ਭੀ ਆਖਦੇ ਸੀ। ਆਪ ਜੇੜੇ ਨਗਰ ਜਿਲੇ ਚੋਂ ਹੋ ਔਦੇ ਲੋਕ ਏਨਾਂ ਦੀਆਂ ਧਾਰਨਾਂ ਪੜ ਪੜ ਯਾਦ ਕਰਦ ਰੈਂਦੇ ਸੀ ਆਪ ਮਾਲਵੇ ਮਾਝੇ ਧੰਨੀ ਪੋਠੋ ਹਾਰ ਸੈਨ-ਦੁਆਬ ਯੂਪੀ ਸੀਪੀ ਬੰਗਾਲ ਸਿਆਮ ਚਿ ਸਤਿਗੁਰੂ ਜੀ ਨਾਲ ਤੇ ਮੌਜ ਨਾਲ ਦੀਵਾਨ ਲਾਏ। ਜਿਥੋਂ ਹੋ ਔਦੇ ਲੋਕਾਂ ਦੇ ਦਿਲ ਮੋਹ ਲਿਔਦੇ ਵਲਟਹੇ ਤੇ ਸਿਅ ੜ

ਤੇ ਚੁਗਾਵੇ ਆਪਦੇ ਖਾਸ ਪਰੇਮੀ ਲੋਕ ਸੀ। ਉਹਤਾਂ ਸੰਤਾਂ ਨੂੰ ਕਿਸੇ ਕੀਮਤ ਤੇ ਭੀ ਨ ਨਗਰਾਂ ਚੋਂ ਜਾਣ ਦੇਂਦੇ ਸੀ ; ਮੈਂ ਅਨੇਕ ਘਟਨਾਂ ਚੋਂ ਪਾਠਕਾਂ ਨੂੰ ਕੁਝ ਸੇਵਕਾਂ ਦਾ ਪਿਆਰ ਸਬੂਤ ਦਸਦਾ ਹਾਂ ਜੋ ਇਹ ਤੁਕਾਂ ਵਰਤ ਵਖਾਂਦੇ ਸੀ।

ਕਰਉ ਨਿਹੋਰਾ ਬਹੁਤ ਬੇਨਤੀ ਸੇਵਉ ਦਿਨ ਰੈਨਾਈ। ਮਾਨੁ ਅਭਿਮਾਨੁ ਹਉ ਸਗਲ ਤਿਆਗਉ ਜੋ ਪ੍ਰਿਆ ਬਾਤ ਸੁਨਾਈ। ਇਕ ਸਮੇਂ ਸਤਿਗੁਰੂ ਪ੍ਰਤਾਪ ਸਿੰਘ ਜੀ ਮਹੰਤ ਕੌਲਾ ਸਿੰਘ ਜੀ ਨਾਲ ਸੰਤ ਅੜੂ ਸਿੰਘ ਜੀ ਨੂੰ ਹੁਕਮ ਕੀਤਾ ਕੇ ਆਪ ਮਾਲਵੇ ਦੀ ਉਗਰਾਹੀ ਜਥਾ ਨਾਲ ਲੈ ਕੇ ਕਰਾਉ। ਮਹੰਤ ਜੀ ਗੱਡਾ ਲੈ ਟੁਰੇ ਤੇ ਸੰਤ ਜੀ ਜਥਾ। ਆਪ ਜਿਆਦਾ ਹੀ ਪਹਿਲਾਂ ਪੁਜੇ। ਬਸੰਤ ਸਿੰਘ ਦੇ ਘਰ ਡੇਰਾ ਲਗਾ। ਉਗਰਾਹੀ ਕੀਤੀ ਅਗਲੇ ਦਿਨ ਅਗਲੇ ਨਗਰ ਨੂੰ ਟੁਰਨਾ ਸੀ। ਰੋਜ ਦੀਵਾਨ ਲਗਦਾ ਸੀ। ਜਦ ਸੰਤਾਂ ਜਾਨਦਾ ਬਚਨ ਕੀਤਾ ਤਾਂ ਸੰਗਤ ਅਰਜ ਕੀਤੀ ਜਿਤਨੀ ਉਗਰਾਹੀ ਗੁਰੂ ਕੀ ਲੰਗਰ ਦੀ ਰੋਜ ਦੀ ਕਰਨੀ ਜੇ ਅਸੀਂ ਦੇਂਦੇ ਹਾਂ ਪਰ ਸਾਡੇ ਨਗਰੋਂ ਨਾ ਜਾਉ। ਕੌਲਾ ਸਿੰਘ ਤੋਂ ਬਿਨ ਪੁਛੇ ਸੰਤ ਅੜੂ ਸਿੰਘ ਜੀ ਕਿਹਾ ਪੰਜ ਬੋਰੀਆਂ। ਸੰਗਤ ਰੋਜ ਪੰਜ ਬੋਰੀਆਂ ਕੌਲਾ ਸਿੰਘ ਨੂੰ ਦੇ ਜਾਵੇ ਤੇ ਸੰਤਾਂ ਨੂੰ ਜਾਣ ਨ ਦੇਵੇ ਅਗਲੇ ਨਗਰ। ਕੁਝ ਦਿਨਾਂ ਪਿਛੋਂ ਕੌਲਾ ਸਿੰਘ ਭੈਣੀ ਸਹਿਬ ਸਿਖ ਨੂੰ ਚਿਠੀ ਦੇ ਭੇਜਿਆ। ਤਾਂ ਸਤਿਗੁਰੂ ਜੀ ਕਿਹਾ। ਸੰਤਾਂ ਨੂੰ ਕਵੇ ਸੰਗਤ ਇਸਤ੍ਰਾਂ ਨਹੀਂ ਜਾਣ ਦੇਣਾਂ ਤੇ ਹੋਰ ਸਿਖਾਂ ਦਾ ਭਲਾ ਕਿਵੇਂ ਹੋਵੇਗਾ ਜੇ ਇਕ ਨਗਰ ਹੀ ਟਿਕੇ ਰਹੇ। ਇਹ ਗੁਰੂ ਕਾ ਹੁਕਮ ਸੁਣ ਸੰਤ ਤਿਆਰ ਹੋ ਪੈ ਤੇ ਸੰਗਤ ਕਿਹਾ ਤੁਸੀਂ ਬਚਨ ਕਰ ਚੁਕੇ ਹੋ ਉਗਰਾਹੀ ਦਾ ਸੋ ਮਿਲ ਰਹੀ ਹੈ ਤਾਂ ਸੰਤਾਂ ਕਿਹਾ ਮੇਰੀ ਜਬਾਨ ਨਾਲੋਂ ਗੁਰੂ ਕਾ ਹੁਕਮ ਵਡਾ ਹੈ ਮੈ ਹੁਣ ਅਗਲੀ ਨਗਰੀ ਜਰੂਰ ਜਾਣਾ ਹੈ। ਤਾਂ ਸੇਵਾ ਸਿੰਘ ਮਸਤਾਨੇ ਕਿਹਾ ਮੇਰਾ ਭਲਕਦਾ ਲੰਗਰ ਜਰੂਰ ਕਰ ਜਾਵੋ ਤੇ ਅਜ ਦਿਨ ਦਾ ਦੀਵਾਨ ਲਾਵੋ। ਸੰਤ ਅੜੂ ਸਿੰਘ ਜੀ ਕਿਹਾ ਏਸੇ ਤਰਾਂ ਕਈ ਰੋਜ ਏਥ ਲਗ ਗਏ ਹਨ। ਪਰਸੋਂ ਕੋਈ ਹੋਰ ਕਵੇਗਾ। ਸੇਵਾ ਸਿੰਘ ਕਿਹਾ ਜਿਵੇਂ ਰੈਦੇ ਹੋ ਰਵੋ ਤਾਂ ਸੰਤਾਂ ਕਿਹਾ ੫੦੦) ਜੜਾ ਦੇਵੇ ਪਹਿਲਾਂ ਉਹਦਾ ਲੰਗਰ ਕਰਾਂਗੇ। ਮਸਤਾਨੇ ਉਸੇ ਵੇਲੇ ਪੰਜ ਸੋ ਲਿਆ ਅਗੇ ਧਰਿਆ। ਸਾਰਾ ਦਿਨ ਦੀਵਾਨ ਲਗਾ ਅਗਲੇ ਦਿਨ ਸੇਵਾ ਸਿੰਘ ਮਸਤਾਨੇ ਦੇ ਘਰ ਲੰਗਰ ਹੋਇਆ। ਜਿਸ ਵੇਲੇ ਸੰਤ ਅੜੂ ਸਿੰਘ ਜੀ ਪ੍ਰਸ਼ਾਦ ਛਕ ਅਰਦਾਸਾ ਕਰ ਉਠੇ ਹੀ ਸੀ ਤਾਂ ਕਿਸ਼ਨ ਸਿੰਘ ਪੰਜ ਸੌ ਚਰਨਾਂ ਵਿਚ ਰਖ ਮਥਾ ਟੇਕਿਆ ਤੇ ਅਰਜ ਕੀਤੀ ਭਲਕੇ ਲੰਗਰ ਮੇਰੇ ਘਰ ਹਵ ਤੇ ਦੀਵਾਨ ਭੀ ਲਗੇ। ਕੌਲਾ ਸਿੰਘ ਮਹੰਤ ਇਹ ਸਭ ਕੁਝ ਰੋਜ ਹੁੰਦਾ ਸੁਣਦਾ ਵਖਦਾ ਸੀ। ਤੇ ਸਮਝ ਲਿਆ ਕੇ ਸੰਗਤ ਸਿਆੜ੍ਹ ਦੀ ਇਸਤ੍ਰਾਂ ਭੀ ਨਹੀਂ ਜਾਣ ਦੇਣ ਲਗੀ ਤਾਂ ਸਤਿਗੁਰੂ ਜੀ ਵਲ ਫੇਰ ਲਿਖ ਭਜਿਆ ਸਭ ਕੁਝ ਤਾਂ ਸਤਿਗੁਰੂ ਜੀ ਸੰਤਾਂ ਨੂੰ ਸ੍ਰੀ ਭੈਣੀ ਸਾਹਿਬ ਔਣ ਦਾ ਹੁਕਮ ਦੇ ਦਿਤਾ। ਸੰਤ ਅੜੂ ਸਿੰਘ ਜੀ ਸਤਿਗੁਰੂ ਜੀ ਦੇ ਹੁਕਮ ਦੇ ਬੱਧੇਰੋਂਦੀਆਂ ਸੰਗਤਾਂ ਨੂੰ ਛਡ ਭੈਣੀ ਸਾਹਿਬ ਆ ਗਏ। ਮੈ ਵਲਟੋਹੇ ਤੇ ਸਿਆੜ੍ਹ ਤੇ ਚੁਗਾਵੇ ਮੇਲਿਆਂ ਤੇ ਜਾਕੇ ਅਖੀਂ ਡਿਠਾ ਹੈ। ਹੋਰ ਲੋਕ

ਨਾਮਧਾਰੀ ਹੀ ਸਭ ਸੰਤ ਅਤ੍ਰ ਸਿੰਘ ਜੀ ਦੀ ਤਰਾਂ ਹੀ ਧਾਰਨਾਂ ਪੜਦੇ ਤੇ ਨਿਰਤ ਕਾਰੀਆਂ ਕਰਦੇ ਸਨ। ਆਪ ਜੀ ਦੀ ਸੰਗਤ ਤੇ ਸ਼ਬਦ ਕੀਰਤਨ ਦੇ ਪ੍ਰਤਾਪ ਨਾਲ ਏਨੀਂ ਨਗਰੀ ਹੋਲਿਆਂ ਜੇਡੇ ਪੁਰਬ ਹੋਏ ਹਨ। ਜਦ ਪਹਿਲਾ ਹੋਲਾ ਸੰਤ ਨਗਰ ਹੋਇਆ ਸੀ ਤਦ ਸੰਤ ਅਤ੍ਰ ਸਿੰਘ ਜੀ ਚੁਗਾਵੇਂ ਹੀ ਰਹੇ ਸੀ ਸੰਗਤ ਦੇ ਪ੍ਰੇਮ ਕਰ ਜਦ ਸਤਿਗੁਰੂ ਜੀ ਬਾਦ ਮਿਲਨ ਤੇ ਸੰਤਾਂ ਨੂੰ ਪੁਛਿਆ ਕੀ ਉਥੋਂ ਆਮਦਨ ਹੋਈ ਸੀ। ਤਾਂ ਸੰਤਾਂ ੭੦੦) ਦਸਿਆ ਤੇ ਕਿਹਾ ੨੦੦) ਖਰਚ ਹੋਗਿਆ ਹੈ। ਤਾਂ ਸਤਿਗੁਰੂ ਜੀ ਆਪ ਨੂੰ ਪੰਜ ਸੌ ਤਨ ਖਾਹ ਲਾਈ। ਸੰਤਾਂ ਤੁਰਤ ਅਗੇ ਰਖ ਮਥਾ ਟੇਕਿਆ। ਸੰਤ ਅਤਰ ਸਿੰਘ ਜੀ ਦਾ ਸੁਭਾ ਸੀ। ਜਦ ਬੰਤਾ ਸਿੰਘ ਜੀ ਨਾਲ ਸਨ ਤਦ ਭੀ ਤੇ ਜਦ ਸਤਿਗੁਰੂ ਜੀ ਪਾਸ ਤਦ ਭੀ ਬਚਨ ਨ ਮੋੜਨਾਂ ਜਿਵੇਂ ਕਿਵੇ ਮੰਨਣਾਂ ਹੀ ਮੰਨਣਾਂ ਤੇ ਭੁਲ ਹੋਈ ਤੁਰਤ ਰੋਲੇਟ ਬਖਸ਼ਾਣੀ।

ਸੰਤ ਬੰਤਾ ਸਿੰਘ ਜੀ ਆਪਨੂੰ ਕਿਸੇ ਭੁਲ ਤੋ ਜੋੜੇ ਚਿ ਦਾਲਾ ਪਾ ਛਕਣ ਦੀ ਤਨਖ਼ਾਹ ਲਾਈ ਤਾਂ ਆਪਨੇ ਤੁਰਤ ਹੋਰਨਾਂ ਦੇ ਰੋਕ-ਦਿਆਂ ਪੂਰੀ ਕਰ ਦਿਤੀ। ਦੂਜੇ ਸਾਲ ਦੇ ਹੋਲੇ ਤੋਂ ਪਹਿਲਾਂ ਫੇਰ ਸੰਤ ਅਤਰ ਸਿੰਘ ਜੀ ਚੁਗਾਵੇਂ ਹੀ ਸਨ ਤਾਂ ਉਥੋਂ ਦੀ ਸੰਗਤ ਕਿਹਾ ਐਤਕੀ ਭੀ ਏਥੇ ਹੀ ਮੇਲਾ ਬਨਾਈ ਰਖੋ। ਤਾਂ ਸੰਤਾਂ ਕਿਹਾ ਜੋ ਪੰਜ ਸੌ ਪਰ ਲਗਾ ਸੀ ਉਹ ਕੇਹੜਾ ਭਰੇਗਾ। ਤੇ ਸੰਗਤ ਕਿਹਾ ਅਸੀਂ ਭਰਾਂਗੇ। ਤਾਂ ਸੰਤਾਂ ਕਿਹਾ ਜੇ ਹਜਾਰ ਸਤਿਗੁਰੂ ਲਾਣ ਤੇ ਮੈ ਕੋਲੋਂ ਕਿਥੋਂ ਪਾਵਾਂ ਤਾਂ ਸੰਗਤ ਕਿਹਾ ਜਿਨੇ ਹਜਾਰ ਸਤਿਗੁਰੂ ਜੀ ਆਪਨੂੰ ਤਨਖਾਹ ਲਾਣਗੇ ਅਸੀਂ ਭਰਾਂਗੇ ਪਰ ਤੁਸੀਂ ਏਥੋਂ ਨਾ ਜਾਓ ਤਾਂ ਸੰਤਾਂ ਕਿਹਾ ਸਤਿਗੁਰੂ ਜੀ ਨਾਲ ਏਸਤ੍ਰਾਂ ਪਿਆਰ ਜਿ ਫਰਕ ਪੈਂਦਾ ਏ ਮੈ ਕਿਸੇ ਕੀਮਤੇ ਨਹੀ ਰੈਣਾਂ। ਤੁਹਾਡਾ ਪਤਾ ਏ ਤੁਸੀਂ ਕੋਈਬਾਜੀਭੀ ਲਾਣੋ ਨਹੀਂ ਹਟਦੇ ਮੈ ਅਗੇ ਸਿਆੜ ਵਾਲੇ ਅਜਮਾ ਲਏ ਹੋਏ ਹਨ।

ਸੰਤ ਅਤਰ ਸਿੰਘ ਜੀ ਦੀ ਇਕ ਬਾਂਹ ਨੂੰ ਦਰਦ ਹੁੰਦੀ ਹੀ ਰੈਂਦੀ ਸੀ ਪਰ ਦੀਵਾਨ ਸਮੇਂ ਉਕਾ ਨਹੀਂ ਸੀ ਹੁੰਦੀ। ਆਪਦੇ ਦੀਵਾਨ ਦਾ ਰਸ ਸਾਧੂਆਂ ਨੂੰ ਹੀ ਨਹੀ। ਆਮ ਲੋਕਾਂ ਨੂੰ ਭੀ ਸਭ ਰਸਾਂ ਤੋਂ ਵਧ ਖਿਚ ਕਰਦਾ ਸੀ। ਭਗਤੇ ਇਕ ਵੇਰ ਆਪ ਜਥੇ ਸਮੇਤ ਪੁਜੇ ਸੀ। ਉਥੇ ਕੰਜਰੀ ਭੀ ਕਿਸੇ ਸਦੀ ਹੋਈ ਸੀ। ਕੰਜਰੀ ਅਖਾੜਾ ਬਧਾ। ਤੇ ਸੰਤ ਅਤ੍ਰ ਸਿੰਘ ਜੀ ਦੀਵਾਨ ਲਾਇਆ। ਸਭ ਲੋਕ ਸੰਤ ਅਤ੍ਰ ਸਿੰਘ ਜੀ ਦੇ ਦੀਵਾਨ ਵਲ ਨਸ ਆਏ। ਸਿਰਫ ਭੰਡ ਤੇ ਕੰਜਰੀ ਹੀ ਜਦ ਰਹੇ ਗਏ ਤਾਂ ਕੰਜਰੀ ਕਿਹਾ ਜੇ ਮੈਨੂੰ ਪਤਾ ਹੁੰਦਾ ਏਥੇ ਅਤ੍ਰ ਸਿੰਘ ਆਇਆ ਹੋਇਆ ਹੈ ਤਾਂ ਮੈਂ ਨਹੀਂ ਸੀ ਔਣਾ ਖੰਡੂ ਚੀਹਾਂਵਾਲੀ ਜਿਲਾ ਸਿਆਲਕੋਟ ਦੀ ਕੰਜਰੀ ਖੁਰਸ਼ੈਦਾ ਭੀ ਸਤ ਅਤ੍ਰ ਸਿੰਘ ਜੀ ਦੀ ਦਾਸੀ ਹੋ ਚੁਕੀ ਹੋਈ ਸੀ ਦੀਵਾਨ ਦੇ ਪ੍ਰਤਾਪ ਕਰ। ਉਹਦਾ ਭੀ ਪਿੜ ਭਜਾ ਸੀ ਤਾਂ ਉਸ ਚਰਨੀ ਲਗ ਭਜਨ ਪੁਛ ਅਗਾਂ ਨੂੰ ਕੁਕਰਮ ਤਿਆਗ ਗੰਣੇ ਚੀਫੁਟੋਲਈਹੋਈਸੀਇਹ ਮੇਰਾ ਕਿਸਬ ਹੈ। ਰੋਟੀ ਕਪੜ ਦਾ ਗੁਜਾਰਾ ਹੈ। ਸੰਤਾਂ ਦੇ ਦੀਵਾਨ ਦਾ ਰਸ ਹੀ ਨਹੀ ਸੀ ਹੁੰਦਾ ਸਗੋਂ ਕਈ ਸੁਖ ਭੀ ਦੇਣ ਵਾਲਾ ਹੁੰਦਾ ਸੀ ਤੇ ਮੰਗੀਆਂ ਮੁਰਾਦਾਂ ਭੀ ਦੇਂਦਾ ਸੀ।

ਬਦੋ ਕੀ ਗੁਸਾਈਆਂ ਦੇ ਗੁਜਰਾਂ ਵਾਲੇ ਦੇ ਜਿਲੇ ਚਿ ਸੰਤ ਅੜੂ ਸਿੰਘ ਜੀ ਇਕ ਵੇਰ ਬਦੋਕਿਆਂ ਦੇ ਮੇਲੇ ਤੇ ਗਏ ਜਥਾ ਲੈ ਜੋ ਅਤਿ ਗਰਮੀਆਂ ਚਿ ਹੁੰਦਾ ਸੀ। ਆਮ ਰਾਗ ਗੌਣਾ ਭੀ ਹੁੰਦਾ ਸੀ ਰਾਗੀ ਕੰਜਰੀਆਂ ਸ਼ੇਖ ਗਾਵਦੀਏ ਲੋਕ ਦਿਨ ਰਾਤ ਦੇ ਦਿਨ ਭੀੜ ਰੱਖਦੇ ਸੀ। ਸੰਤ ਅੜੂ ਸਿੰਘ ਜੀ ਭੀ ਦੀਵਾਨ ਜਾ ਲਾਇਆ ਜਦ ਰਸ ਬਣਿਆਂ ਤਾਂ ਸੰਤ ਅੜੂ ਸਿੰਘ ਖੜਤਾਲ ਫੜ ਨਿਰਤ ਕਾਰੀ ਸ਼ੁਰੂ ਕੀਤੀ ਤੇ ਸ਼ਬਦ ਸ਼ੁਰੂ ਕੀਤਾ ਮੇਰੇ ਗੁਰੂ ਜਿਹਾ ਨਹੀਂ ਕੋਈ ਸਾਰਾ ਜਗ ਢੂੰਡ ਵੇਖਿਆ ਇ[illegible] ਸੁਣ ਸਭ ਪਿੜ ਭਜ ਜਏ। ਮਹੰਤ ਭੇ[illegible]ਦਾ ਆਇਆ ਤੇ ਉਸ ਕਿਹਾ ਤੇਰੇ ਕਹੇ ਨਹੀਂ ਮੰਨਦੇ ਜੋ ਵੇਖਦੇ ਤਾਂ ਮੰਨ ਲਾਂ ਗੇ। ਜਿ[illegible] ਤੇਰੇ ਸਬਦ [illegible] ਰਸ ਵੇਖ ਸੁਣ ਹੋਰ ਪਿੜ ਕੋਈ ਨਹੀਂ ਰਿਹਾ। ਤਿਵੇਂ ਏਸ ਅਤਿ ਦੀ ਗਰਮੀ ਚਿ ਵਰਖਾ ਕਰਾਣ ਵਾਲਾ ਭੀ ਕੋਈ ਨਹੀਂ ਰਿਹਾ। ਟੋਂਬੜੀ ਦਾ ਪਾਣੀ ਸੁਕਗਿਆ ਹੈ ਤੇ ਧੁਪ ਲੋਕਾਂ ਨੂੰ ਬਿਆਕੁਲ ਕੀਤਾ ਹੋਇਆ ਹੈ। ਤੂੰ ਗੁਰੂ ਨੂੰ ਆਖ ਮੀਹ ਪਾਵੇ। ਤਾਂ ਸੰਤ ਅੜੂ ਸਿੰਘ ਜੀ ਕਿਹਾ ।ਮੀਹ ਤਾਂ ਪਵੇਗਾ ਜੇ ਕੋਈ ਮੇਰੇ ਦੀਵਾਨ ਚੋਂ ਮੇਰੇ ਨਾਲੋਂ ਪਹਿਲਾਂ ਨ ਜਾਵੇ ਤਾਂ ਮਹੰਤ ਕਿਹਾ ਕਿਸੇਦਾ ਪਤਾ ਨਹੀਂ ਮੈਂ ਨਹੀਂ ਜਾਂਦਾ।

ਤਾਂ ਸੰਤ ਅੜੂ ਸਿੰਘ ਜੀ ਫੇਰ ਸ਼ੁਰੂ ਕੀਤਾ ਮੇਰੇ ਗੁਰੂ ਜਿਹਾ ਨਹੀਂ ਕੋਈ ਸਾਰਾਜਗ ਢੂੰਡ ਵੇਖਿਆ। ਇਕ ਘੰਟੇ ਅੰਦਰ ਬਦਲ ਹੋ ਵਰਖਾ ਸ਼ੁਰੂ ਹੋਈ ਤੇ ਢੋਲਕੀ ਤੇ ਚਾਦਰ ਤਾਣੀ ਉਹ ਭੀ ਭਿਜ ਗਈ । ਫੇਰ ਲੋਹੇ ਦੀ ਚਾਦਰ ਚੁਕ ਉਤੇ ਕੀਤੀ ਰੱਖੀ। ਮਹੰਤ ਦੇ ਕਪੜੇ ਭਿਜ ਗਏ ਤੋ ਸੰਤਾਂ ਦੀ ਚਰਨੀ ਲਗਾ ਤੇ ਭਜਨ ਪੁਛਿਆ। ਏਸੇ ਤਰਾਂ ਸ਼ੇਖੂ ਪੁਰੇ ਦ ਜਿਲੇ ਚਿ ਹਰਦੇਏ ਸੰਤ ਅੜੂ ਸਿੰਘ ਜੀ ਸਬਦ ਪੜ ਰਹੇ ਸੀ ਸਾਂਝਾ ਹੈ ਉਪਦੇਸ਼ ਗੁਰਾਂ ਦਾ । ਤੇ ਪਰਚਾਰ ਭੀ ਸਾਝਾ ਕਰ ਰਹੇ ਸੀ ਅਤੇ ਕਹੇ ਰਹੇ ਸੀ। ਅਵਲ ਅਲਾ ਨੂਰ ਉਪਾਇਆ ਕੁਦਰਤ ਦ ਸਭਬੰਦੇ। ਤਾਂ ਮੁਸਲਮਾਨਾਂ ਕਿਹਾ। ਇਹ ਗਲ ਹੈ ਤਾਂ ਠੀਕ ਪਰ ਅਸੀਂ ਤਾਂ ਮੰਨਾਂ ਗੇ ਜੇ ਔੜ ਨਾਲ ਮਰਦਿਆਂ ਨੂੰ ਮੀਂਹ ਪਾ ਦਿਓ। ਤਾਂ ਸੰਤਾਂ ਕਿਹਾ ਕੋਈ ਦੀਵਾਨ ਚੋਂ ਨ ਜਾਵੇ ਜੇ ਤੁਸੀਂ ਦੀਵਾਨ ਚੋਂ ਟੁਰ ਗਿਓਂ ਤਾਂ ਅਸੀਂ ਭੀ ਦੀਵਾਨ ਬੰਦ ਕਰ ਦਿਆਂਗੇ ਤੇ ਪਿੜ ਮਾਰਨ ਟੁਰ ਜਾਂ ਗੇ ਮੀਂਹ ਬੰਦ ਹੋ ਜਾਵੇਗਾ। ਇਹ ਕੈਹ ਸੰਤਾਂ ਸਬਦ ਲਿਆ। ਅਵਲ ਅਲਾ ਨੂਰ ਉਪਾਇਆ ਥੜ ਚਿਰ ਬਾ[illegible] ਬਦਲ ਹੋਇ ਤੇ ਵਰਖਾ ਸ਼ੁਰੂ ਹੋਈ ਲੋ[illegible] ਉਠ ਟੁਰੇ ਸੰਤਾਂ ਦੀਵਨ ਬੰਦ ਕੀਤਾ ਤੇ ਪਿੜ ਮਾਰਨ ਟੁਰ ਗਏ ਤੇ ਵਰਖਾ ਬੰਦ ਹੋਈ ਤੇ ਪਿਛੋਂ ਲੋਕਾਂ ਨੂੰ ਚੇਤਾ ਆਇਆ ਅਸੀਂ ਆਪ ਹੀ ਉਕ ਗਏ ਹਾਂ।

ਇਕ ਵਰ ਲੋਪੋ ਕੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦੌਰੇ ਨਾਲ ਆਪ ਗਏ ਗਰਮੀ ਦੀ ਰੁਤ ਸੀ ਸੰਗਤ ਪਿੰਡ ਦੀ ਸਤਿਗੁਰਾਂ ਦੇ ਚਰਨਾਂ ਚਿ ਖੜੋ ਅਰਜ ਕੀਤੀ ਹੁਕਮ ਦੇਵੋ ਸੰਤ ਜੀ ਦੀਵਾਨ ਲਾਣ। ਸਤਿਗੁਰਾਂ ਕਿਹਾ ਹੁਕਮ ਨਹੀਂ ਦੇਂਦੇ ਤੁਸੀਂ ਆਪ ਕਰੋ ਅਰਜ ਜੋ ਉਹ ਮੰਨ ਦੇ ਜੇ ਮਨਾਂ ਲਵੋ।

ਸੰਗਤ ਅੜੂ ਸਿੰਘ ਜੀਪਾਸ ਆਈ ਤਾਂ ਸੰਤਾਂ ਕਿਹਾ ਅਸੀਂ ਦੀਵਾਨ ਤਾਂ ਲਾਦੇ ਹਾਂ ਜੇ ਤੁਸੀ ਦੀਵਾਨ ਲਗੇ ਚੋਂਕੋਈ ਨਾ ਜਾਵੇ। ਢੋਲਕਵਜੀ ਹਰਨਾਮ ਸਿੰਘ ਢੋਲਕੀ ਵਾਲੇ ਖਿਆਲੇ ਦੇ ਕਿਹਾਗਰਮੀ ਬਹੁਤ ਹੈ। ਸੰਤਾਂ ਕਿਹਾ ਤੂੰ ਵੇਖ

ਵਖ ਕਰਤਾਰ ਕੀ ਕਰਦਾ ਹੈ। ਦੁਪਹਿਰੇ ਹੀ ਬਦਲੀ ਬਣੀ ਢਲੇ ਦਿਨ ਵਰਖਾ ਸ਼ੁਰੂ ਹੋਈ ਏਤਨੀ ਵਰਖਾ ਹੋਈ ਕਪੜੇ ਤਾਣਦਿਆਂ ਤੋਂ ਢੋਲਕੀ ਭਿਜ ਗਈ ਮੈਂ ਪਿਛੇ ਲਿਖਨਾ ਭੁਲ ਆਇਆ ਹਾਂ। ਸੰਤ ਮਸਤੀ ਚਿ ਵਰਖਾ ਚਿ ਮਸਤ ਹੋ ਲੇਟਿਆ ਕਰਦੇ ਤੇ ਨਿਰਤਕਾਰੀ ਨਹੀਂ ਛਡਦੇ ਸੀ। ਕਦੀ ਮੰਜਿਆ ਇਕਲੇ ਭੀ ਰਾਤ ਜਾਗ ਨਿਰਤ ਕਰਨ ਲਗ ਜਾਂਦੇ ਸੀ। ਇਕ ਵੇਰ ਲਹੌਰ ਸਿੰਘ ਪੁਰੇ ਕਿਸੇ ਅਨੰਦ ਤੇ ਗਏ ਰਾਤ ਮੌਜ ਆਈ ਉਚੇ ਬਨੇਰਿਆਂ ਤੇ ਚੜ ਨਿਰਤਕਾਰੀ ਕਰਦੇ ਤੇ ਪੜਦੇ ਸੀ। ਪਿਛਲ ਰਾਤ ਨ ਜਾਗਿਓ ਜੀਵ-ਦੜਾ ਮੁਇਓਏ। ਸੰਤ ਅੜੂ ਸਿੰਘ ਜੀ ਨੂੰ ਮੁਸਲਮਾਨ ਭੀ ਬੜਾ ਮੰਨਦੇ ਸੀ। ਵੀਰੋਕੇ ਜਿਲਾ ਸਿਆਲ ਦੇ ਰਖੇ ਫਕੀਰ ਕਿਹਾ ਮੈ ਤੇਰੇ ਗੁਰੂ ਨੂੰ ਮੰਨਾਂਗਾ ਮੇਰੇ ਘਰ ਪੁਤ੍ਰ ਹੋਵੇ। ਸੰਤਾਂ ਕਿਹਾ ਇਕ ਕੀ ਪੰਜ ਹੋਣਗੇ। ਫਕੀਰਨੀ ਕਹੇ ਐਵੇ ਤੂੰ ਕੁੜਕੁਟਦਾ ਹੈਂ ਕਲ-ਜੁਗ ਚਿ ਕੌਣ ਏਡੀ ਸਤਾ ਵਾਲਾ। ਸਾਲ ਬਾਦ ਪੁਤ੍ਰ ਹੋਇਆ। ਦੋਹਾਂ ਜੀਆਂ ਭਜਨ ਪੁਛਿਆ ਤੇ ਮਾਸ ਹੁਕੇ ਦਾ ਤਿਆਗ ਕੀਤਾ। ਸੰਤ ਅੜੂ ਸਿੰਘ ਜੀ ਸੰਬੜਆਲ ਆ ਟੇਸ਼ਨ ਨੇੜੇ ਕੋਠੀ ਪਾ ਲਈ ਤੇ ਏਨੀ ਦਿਨੀ ਆਪ ਨਾਲ ਝਿਰਮਲ ਸਿੰਘ ਵੀਰ ਸਿੰਘ ਪਿਆਰਾ ਸਿੰਘ ਠਾਕਰ ਸਿੰਘ ਲਾਭ ਸਿੰਘ ਗਿਆਨ ਸਿੰਘ ਆਦ ਸਾਧੂ ਰੈਂਦੇ ਸੀ। ਤੇ ਚਵਿੰਡੇ ਆਦ ਦੁਆਲੇ ਆਪਦਾ ਆਮ ਜਸ ਪ੍ਰਭਾਵ ਸੀ ਭਾਂਵੇ ਚਵਿੰਡ ਸਤਿਗੁਰੂ ਰਾਮ ਸਿੰਘ ਜੀ ਤੋਂ ਲੈ ਸਿਖੀ ਸੀ। ਪਰ ਹੁਣ ਹੋਰ ਹੀ ਖੇੜਾ ਸ਼ੁਰੂ ਸੀ ਸੰਤ ਅੜੂ ਸਿੰਘ ਜੀ ਦੇ ਆਮ ਨੇੜੇ ਦੇ ਫੇਰੇ ਕਰ। ਚਵਿੰਡੇ ਦੇ ਸ੍ਰ: ਕੇਸਰ ਸਿੰਘ ਜੀ ਨਾਮਧਾਰੀ ਸਨ ਪਰ ਉਨਾਂ ਨੂੰ ਕੂਕਿਆਂ ਦੀ ਮਸਤੀ ਤੇ ਸ਼ਕ ਸੀ ਤੇ ਕੈਂਦੇ ਸਨ ਵੇਖਾਂਗੇ ਤਾਂ ਮੰਨਾਂਗੇ। ਕਈ ਦਿਨ ਹੋਏ ਸਨ ਚਵਿੰਡੇ ਸੰਤਾਂ ਦਾਦੀਵਾਨ ਲਗਦਿਆਂ ਇਕ ਦਿਨ ਨਰੈਣ ਸਿੰਘ ਹੁਰਾਂ ਦੇ ਖੂਹ ਤੇ ਬੈਠਿਆਂ ਸ੍ਰ. ਕਸਰ ਸਿੰਘ ਜੀ ਭੀ ਸੰਗਤ ਦੇ ਵਿਚ ਆਏ ਬੈਠੇ ਸੀ ਤੇ ਪ੍ਰੇਮਾਂ ਭਗਤੀ ਦੇ ਤੇ ਮਸਤੀ ਦੇ ਪੁਰਾਣੇ ਸਾਧੂਆਂ ਦੇ ਬਚਨ ਹੋ ਰਹੇ ਸੀ ਸੰਤ ਅੜੂ ਸਿੰਘ ਜੀ ਬਚਨ ਕਰਦਿਆਂ ਮਸਤ ਹੋ ਇਕ ਦਮ ਨਸੇ ਤੇ ਸਭ ਦੇ ਵੇਖਦਿਆਂ ਦਿਸਨੋ ਰਹੇ ਗਏ ਕਈ ਪ੍ਰੇਮੀ ਪਿਛੇ ਦੌੜੇ ਪਰ ਨ ਮਿਲ ਸਕੇ। ਅਖੀਰ ਸਤੀਂ ਦਿਨੀ ਕੁਝ ਕੋਹਾਂ ਤੋਂ ਡੇਕ ਦੇ ਕੰਡੇ ਰੁਖਦੀ ਖੋੜ ਚਿ ਬੈਠੇ ਜਾ ਲਭੇ ਉਥੇ ਹੀ ਕਈ ਰੋਜ ਚਵਿੰਡੇ ਤੇ ਹੋਰ ਨਗਰਾਂ ਦੀ ਸੰਗਤ ਦੀ ਭੀੜ ਲਗੀ ਰਹੀ ਸ੍ਰ: ਕੇਸਰ ਸਿੰਘ ਜੀ ਭੀ ਦਰਸਨ ਨੂੰ ਗਏ। ਤਾਂ ਸੰਤ ਜੀ ਨੇ ਉਨਾਂ ਵਲ ਨਿਗਾਹ ਭਰ ਡਿਠਾ ਸ੍ਰ: ਜੀ ਮਸਤ ਹੋ ਲੇਟਨ ਲਗ ਪਏ ਤੇ ਗੁਪਾਲ ਸਿੰਘ ਉਜਾਗਰ ਸਿੰਘ ਉਸ ਸ੍ਰ. ਕੇਸਰ ਸਿੰਘ ਨੂੰ ਸੰਭਾਲਨ ਲਗੇ ਮਸਤ ਹੋ ਗਏ ਕੁਝ ਚਿਰ ਬਾਦ ਕੇਸਰ ਸਿੰਘ ਜੀ ਨੂੰ ਸੰਤਾਂ ਆਪ ਸੰਭਾਲਿਆ ਤੇ ਕਿਹਾ ਸ੍ਰ: ਜੀ ਤੁਸੀਂ ਕੈਂਦੇ ਸੌ ਵਖਕੇ ਮੰਨਾਂਗੇ। ਕੇਸਰ ਸਿੰਘ ਜੀ ਕਿਹਾ ਅਜ ਤੋਂ ਮੈ ਕੂਕਾ ਹੋਇਆ ਹਾਂ ਭਾਵੇ ਅਗੇ ਭੀ ਕਛ ਪਾਈ ਤੇ ਭਜਨ ਪੁਛਿਆ ਹੀ ਹੋਇਆ ਸੀ। ਮੈ ਅਖੀਂ ਡਿਠਾ ਹੈ। ਉਜਾਗਰ ਸਿਘ ਤੇ ਗੁਪਾਲ ਸਿੰਘ ਜੀ ਉਸੇ ਹੀ ਤਰਾਂ ਮਸਤੀ ਚਿ ਰੈਂਦੇ ਸੀ ਵਿਹਾਰ ਚਿ ਆਮ ਨ ਖੁਭਦੇ ਸੀ। ਹੁਣਦਾ ਪਤਾ ਨਹੀ ਕੀ ਰੰਗ ਹੋਵੇ। ਕਿਉਂਕਿ ਬਟਵਾਰੇ ਨੇ ਕਈਆਂ ਦੇ ਰੰਗ ਬਦਲ ਦਿਤੇ ਹਨ।

ਸੰਤ ਅਤੂ ਸਿੰਘ ਜੀ ਦ ਅਨੰਦ ਭੀ ਚਵਿੰਡੇ ਹਾਂ ਸ: ਖੜਕ ਸਿੰਘ ਜੀ ਬਾਜਵੇ ਹੌਲਦਾਰ ਦੀ ਬੀਬੀ ਬਲਵੰਤ ਕੋਰ ਨਾਲ ਹੋਇਆ ਸੀ ਮੈਂ ਉਸ ਸਮੇਂ ਭੀ ਚਵਿੰਡੇ ਗਿਆ ਸਾਂ। ਸੰਤ ਅਤੂ ਸਿੰਘ ਜੀ ਪਹਿਲੇ ਵਾਂਗੂ ਹੀ ਸਬਦ ਪੜਦੇ ਜਥੇ ਸਮੇਤ ਢੁਕ ਸੀ। ਤਦੋਂ ਨਾਮਧਾਰੀ ਅਨੰਦ ਘਟ ਹੋਇਆ ਕਰਦੇ ਸੀ ਹੁਣ ਮਹੀਨਿਆਂ ਚਿ ਸਤ ਅਤੂ ਸਿੰਘ ਸ੍ਰੀ ਭੈਣੀ ਸਾਹਿਬ ਜਦ ਸਤਿਗੁਰੂ ਪ੍ਰਤਾਪ ਸਿੰਘ ਜੀ ਗੁਰ ਨਾਨਕ ਸਬ ਸੰਪ੍ਰਦਾ ਕਾਂਨ ਫਰੰਸ ਕੀਤੀ ਸੀ। ਤਦ ਵੱਡੇ ਖੇਮੇਂ ਤਲੇ ਢੋਲਕ ਛੈਣਿਆਂ ਦੀ ਗੂੰਜ ਤੇ ਛਨਕਾਰ ਚਿ ਖੜਤਾਲਾ ਵਜਾ ਨਿਰਤ ਕਰਦਿਆਂ ਸਭ ਤੋਂ ਪਹਿਲਾਂ ਦੀਵਾਨ ਲਾਇਆ ਸੀ ਤੇ ਸਬਦ ਪੜਿਆ ਸੀ ਜੋ ਭੁਲਨ ਚਿ ਨਹੀਂ ਔਂਦਾ। ਨਿਹੋ ਲਾਇਆ ਜੋ ਮੈਂ ਕਾਰੀਗਰ ਜਾਣਕੇ... ... ...। ਕਾਰੀਗਰ ਜਾਣਕੇ ਸੁੰਦਰ ਪਛਾਣਕੇ। ਤੇ ਪ੍ਰਮਾਣ ਦੇਂਦੇ ਤੇ ਤੁਕਾਂ ਲਾਂਦਸੀ, ਬਿੰਦ ਤੇ ਜਿਨਿ ਪਿੰਡ ਕੀਆ ਅਗਨ ਕੁੰਡ ਰਹਾਇਆ। ਪੌਣ ਉਪਾਏ ਧਰੀ ਸਭ ਧਰਤੀ ਜਲ ਅਗਨੀ ਕਾ ਬੰਧ ਕੀਆ। ਖੰਡਾ ਪ੍ਰਿਥਮੇ ਸਾਜਕੇ ਜਿਨਿ ਸਭ ਸੈ ਸਾਰ ਉਪਾਇਆ। ਬ੍ਰਹਮਾ ਬਿਸ਼ਨ ਮਹੇਸ਼ ਸਾਜ ਕੁਦਰਤੀ ਦਾ ਖੇਲ ਰਚਾਏ ਬਨਾਇਆ। ਸਿੰਧ ਪਰਬਤ ਮੇਦਨੀ ਬਿਨ ਥਮਾਂ ਗਗਨ ਰਹਾਇਆ। ਤੇ ਜੀਉ ਉਪਾਏ ਜਿਨਿ ਸਾਜਿਆ ਖਰਿਆ ਬਨਤ ਬਨਾਏ। ਆਦ—ਆਦ ਤੇ ਗਲ ਕਮਲੀ ਪਾਕੇ ਵੇ ਟੁਰ ਪ੍ਰਦੇਸ਼ ਗਿਆ ਸਬਦ ਪੜਦਿਆਂ ਹੀ ਸਾਰੀ ਸੰਗਤ ਵੈਰਾਗੀ ਰੂਪ ਦਿਸਨ ਲਗ ਪਈ ਸੀ। ਸਭ ਭੇਖਾਂ ਦਿਆਂ ਮੰਨਿਆ ਕੇ ਠੀਕ ਸਬਦ ਸੁਆਦ ਤੇ ਵੈਰਾਗ ਭੀ ਕੋਈ ਚੀਜ ਹੈ।

ਇਸ ਕੈਹਣ ਤਾਂ ਮੇਰਾ ਇਹ ਕਾ ਹੈ। ੧ ਸਤ ਅਤੂ ਸਿੰਘ ਜੀ ਜਿਨਿ ਅੰਦਰ ਪ੍ਰੀਤ ਪਰੇਮ ਕੀ ਜਿਉ ਬੋਲਨ ਤਿਵ ਸ ਹੋਨ ਵਾਕ ਅਨੁਸਾਰ ਅੰਦਰ ਦਾ ਪ੍ਰੀਤ ਲ ੀ ਤੇ ਜਿਵੇਂ ਬੋਲਦ ਸੀ ਸੋਹਣੇ ਲਗਦੇ ਸੀ।

ਆਪ ਥੋੜੀ ਵਿਦਿਆ ਦ ਹੁੰਦ ਆਂ ਪਰ ਵਿਦਵਾਨਾਂ ਨਾਲੋਂ ਵਧ ਰਸ ਦਾ ਕੀਰਤਨ ਕਰਦੇ ਸੀ। ਕਦੇ ਕਦੇ ਜੋ ਕੁਝ ਪੜਦ ਸਾਂਗ ਭੀ ਪੂਰਾ ਕਰ ਵਿਖਾਂਦੇ ਸੀ।

ਸਿਰ ਤੇ ਮਟਕੀ ਜਾਵਾਂ ਲਟਕੀ,
ਸ਼ਾਮ ਮਿਲਿਆ ਮੈਨੂੰ ਖਿਲਦਾ ਨੀ।
ਸ਼ਾਮ ਕੋਲ ਦੋਏ ਨੈਣ ਛਪਾ ਲੈ,
ਡਰਾ ਮਲਿਆ ਦਿਲਦਾ ਨੀ।
ਸਾਵਲ ਮੇਰਾ ਮੈ ਸਾਵਲ ਦੀ,
ਫਰ ਕਨ ਰਹ ਗਿਆ ਤਿਲਦਾ ਨੀ।
ਲਾਖ ਗੁਆਰ ਪਈ ਝਖ ਮਾਰੇ,
ਦਿਲ ਦਿਤਿਆ ਦਿਲ ਮਿਲਦਾ ਨੀ।

ਪੜਦੇ ਸਿਰ ਤੇ ਹਾੜਵਾ ਰਖ ਗਵਾਰ ਵਾਂਗੂ ਦੁਧ ਵੇਚਨਾਂ ਵਿਖਾ ਦੇਂਦੇ ਸੀ। ਆਪ ਇਕ ਵਾਰੀ ਜੈਕਮ ਬਾਦ ਸ੍ਰ: ਤੇਜਾ ਸਿੰਘ ਜੀ ਪਾਸ ਗਏ ਸੀ। ਤਾਂ ਓਥ ਦ ਸਿੰਧੀ ਲਕ ਆਖਦੇ ਸੀ। ਇਹ ਦੀਵਾਨ ਕਾਹਦਾ ਹੈ ਓਬਰ ਆ ਗਿਆ ਹੈ ਭਾਵ ਹੜ ਉਬਾਲਾ ਸਮੁੰਦਰ ਦਾ ਹੈ ਭੀ ਠੀਕ ਏਦਾ ਹੀ ਸੀ ਕੋਈ ਗਦ ਅੜ ਅੰਦਰ ਨਹੀ ਰੈਹਣ ਦੇਂਦੇ ਸੀ। ਬਟਵਾਰੇ ਪਿਛੋਂ ਆਪ ਦਸੂਹੇ ਰੈਂਦੇ ਸ ਤੇ ਦੂਰ ਨੇੜੇ ਜਾ ਕੀਰਤਨ ਕਰਦੇ ਸੀ ਤੇ ਆਪ ਕਿਹਾ ਕਰਦੇ ਸੀ। ਸਤਿਗੁਰਾਂ ਪਾਸੋਂ ਇਹੋ ਮੰਗਦੇ ਹਾਂ। ਇਕ ਕਿਸੇ ਕੋਲੋਂ ਟੈਹਲ ਨ ਕਰਾਈਏ ਤੇ ਦੂਜਾ ਕੀਰਤਨ ਕਰਦੇ ਜਾਈਏ। ਆਪ ਸਤਿਸੰਗੀਆਂ ਨੂੰ ਕੈਦ ਹੁਦੇ ਸੀ। ਪਿਛਲੀ

ਰਾਤ ਉਠ ਖੂਹ ਤੇ ਗੜਵਾ ਖੜਕਾਦਿਆ ਕਰ ਭਾਂਵੇ ਫੇਰ ਨੀਂਦ ਹੀ ਆ ਦੱਬੇ ਭਾਵ ਇਸ਼ਨਾਨ ਪਿਛਾ ਰਾਤ ਜਰੂਰ ਕਰੋ ਭਾਵੇਂ ਸਮਾਧ ਵਿਚ ਨੀਂਦ ਭੀ ਪੈ ਜਾਵੇ ਸੰਤ ਅਤਰ ਸਿੰਘ ਜੀ ਪ੍ਰੇਮੀਆਂ ਦੀ ਅਰਜ ਤੇ ਦਸੂਏ ਤਸੀਲ ਵਿਚ ਹੀ ਘਸੀਟ ਪੁਰੇ ਜਾਣਾਂ ਸੀ। ਘਰ ਪਾਠ ਰਖਾਇਆ।

ਬਲਵੰਤ ਕੌਰ ਪਛਿਆ ਕਦੋਂ ਆਵੋਗੇ। ਤਾਂ ਆਪ ਕਿਹਾ ਜਦੋਂ ਗੁਰੂ ਲਿਆਵੇਗਾ।

੨ ਹਾੜ ੨੦੦੮ ਬਿਕ੍ਰਮੀ ਘਸੀਟ ਪੁਰੇ ਦੀਵਾਨ ਲਾਇਆ ਤੇ ਪੜ ਰਹੇ ਸੀ ਪ੍ਰੇਮ ਨਾਲ ਖੜਤਾਲਾਂ ਵਜਾ ਨਿਰਤਕਾਰੀ ਕਰ ਲਗੀਆਂ ਵਾਲੇ ਜਾਨਦੇ ਬੇ ਦਰਦਾਂ ਨੂੰ ਕੀ। ਦੂਰੋਂ ਆ ਤੋੜਾ ਦੇਂਦੇ ਇਕ ਵੇਰ ਧਰਤੀ ਤੇ ਸ਼ਬਦ ਪੜ ਦੇ ਨਿਰਤਕਾਰੀ ਕਰਦੇ ਹੀ ਸੰਗਤ ਵਿਚ ਧੜਮ ਡਿਗ ਪੈ ਤੇ ਫੇਰ ਨ ਉਠੇ। ਤੀਜ ਦਿਨ ਪਰਤ ਆਏ ਦਸੂਏ ਪਰ ਬਿਨਾਂ ਪਰਾਣਾ ਤੋਂ ਆਪਦੇ ਪਰਵਾਰ ਬੀਬੀ ਬਲਵੰਤ ਕੌਰ ਤੇ ਸਪੁਤ੍ਰ ਗੁਰਦਿਆਲ ਸਿੰਘ ਨੂੰ ਤੇ ਇਕਾਕੋਟਿਆ ਨੂੰ ਜੋ ਘਾਟਾ ਪਿਆ ਓਹ ਹੀ ਜਾਨਦੇ ਹਨ। ਪਰ ਨਾਮਧਾਰੀ ਪੰਥ ਨੂੰ ਜੋ ਘਾਟ ਪਈ ਉਹ ਸੰਤ ਇੰਦਰ ਸਿੰਘ ਜੀ ਚਕ੍ਰਵਰਤੀ ਜੀ ਨੇ ਨਕੌੜ ਦੇ ਹੋਲੇ ਤੇ ਸਤਿਗੁਰਾਂ ਦੀ ਹਜੂਰੀ ਵਿਚ ਦੁਖ ਨਾਲ ਕਿਹਾ ਸੀ। ਕੇ ਹਲੇ ਦਾ ਦੀਵਾਨ ਤਾਂ ਉਸ ਦਿਨ ਦਾ ਮਰ ਗਿਆ ਹੈ ਜਿਸ ਦਿਨ ਦੇ ਸੰਤ ਅਤਰ ਸਿੰਘ ਜੀ ਮਰ ਗਏ ਹਨ। ਤੇ ਗੁਰਬਾਣੀ ਦਾ ਕੀਰਤਨ ਭੀ ਸੰਤ ਫਤੇ ਸਿੰਘ ਜੀ ਮਾਂਗਾ ਤੇ ਆਸਾ ਸਿੰਘ ਜੀ ਵੈਰਾਗੀ ਹੋਰਾਂ ਨਾਲ ਮਰ ਜਾਵੇਗਾ। ਅਸੀਂ ਕੂਕੇ ਭੀ ਸਨੇਮਿਆਂ ਦੀਆਂ ਤਰਜਾਂ ਵਾਂਗੂੰ ਦਾ ਦੀਵਾਨ ਲਾਨ ਲਗ ਪੈਹਾਂ ਤੇ ਗਲਾਂ ਬਾਤਾਂ ਵਿਚ ਵਕਤ ਪੂਰਾ ਕਰ ਦੇਂਦੇ ਹਾਂ। ਮੈ ਇਹ ਨਹੀ ਕਹਿ ਸਕਦਾ ਕੇ ਮੈ ਸੰਤਾਂ ਦਾ ਜੀਵਨਸਹੀ ਤੇ ਪੂਰਾ ਲਿਖ ਦਿਤਾ ਹੈ ਪਰ ਜੋ ਕੁਝ ਮੈਨੂੰ ਉਹਨਾਂ ਦੀ ਖਾਸ ਸੰਗਤ ਤੇ ਉਹਨਾਂ ਦੇ ਮੇਲੀਆਂ ਤੋਂ ਮਿਲਿਆ ਹੈ ਉਹ ਲਿਖਣਦਾ ਜਤਨ ਕੀਤਾ ਹੈ। ਮੇਰੀ ਸਮਝਚਿ ਇਹ ਸ਼ਬਦ ਸੰਤਾਂ ਦੇ ਜੀਵਨ ਤੇ ਪੂਰਾ ਘਟ ਦਾ ਹੈ।

ਸਾਰਗ ਮਹਲਾ ੫

ਨਿਬਹੀ ਨਾਮ ਕੀ ਸਚ ਖੇਪ।<br>
ਲਾਭੁ ਹਰਿ ਗੁਣ ਗਾਇ ਨਿਧਿ ਧਨੁ,<br>
ਬਿਖੈ ਮਾਹਿ ਅਲੇਪ।<br>
(੧)ਰਹਾਉ। ਜੀਅ ਜੰਤ ਸਗਲ ਸੰਤੋਖੇ<br>
ਆਪਨਾਂ ਪ੍ਰਭੂ ਧਿਆਇ।<br>
ਰਤਨ ਜਨਮ ਅਪਾਰ ਜੀਤਿਓ,<br>
ਬਹੁੜ ਜੋਨਿ ਨ ਪਾਇ।<br>
ਭਏ ਕ੍ਰਿਪਾਲ ਦਇਆਲ ਗੋਬਿੰਦ,<br>
ਭਇਆ ਸਾਧੂ ਸੰਗੁ।<br>
ਹਰਿ ਚਰਨ ਰਾਸਿ ਨਾਨਕ ਪਾਈ,<br>
ਲਾਗਾ ਪ੍ਰਭ ਸਿਉ ਰੰਗੁ।

ਤਰਨ ਸਿੰਘ 'ਵਹਿਮੀ' ਸੰਤ ਨਗਰ

---

**ਜ਼ਰੂਰੀ ਸੂਚਨਾਂ** ਮੰਡੀ ਨਿਵਾਸੀ ਸਜਨਾਂ ਨੂੰ ਏਹ ਸੂਚਨਾਂ ਦਿਤੀ ਜਾਂਦੀ ਹੈ ਕਿ ਉਹ ਆਪਣੇ ਚੰਦੇ ਸਰਦਾਰ ਅਮਰ ਸਿੰਘ ਜੀ ਪ੍ਰਤਾਪ ਸਟੋਰੀਓ ਵਾਲਿਆਂ ਨੂੰ ਜਮਾ ਕਰਾ ਦੇਣ ਤਾਂ ਕਿ ਉਹ ਹੋਲੇ ਉਤੇ ਦਫਤਰ ਵਿਚ ਜਮਾ ਕਰਾ ਦੇ। ਜਿਸ ਵਿਚ ਆਪ ਦੀ ਕਾਫੀ ਬਚਤ ਹੋ ਜਾਵੇਗੀ।

[ ਦਾਸ ਮੈਨੇਜਰ

# ਪੰਥਕ ਡਾਕ

**ਸਰਸਾ**—ਸਰਸੇ ਦੀ ਸੰਗਤ ਨੇ ਪੋਹ ਸੁਦੀ ਸਤਮੀਂ ਦਾ ਗੁਰਪੁਰਬ ਬੜੀ ਧੂਮ ਧਾਮ ਨਾਲ ਮਨਾਇਆ। ਸ੍ਰੀ ਸਚੇ ਪਾਤਸ਼ਾਹ ਜੀ ਨੇ ਇਸ ਸਮੇਂ ਦਰਸ਼ਨ ਦੇਕੇ ਆਪਣੇ ਸ਼ੁਭ ਉਪਦੇਸ਼ ਦੁਆਰਾ ਸੰਗਤਾਂ ਨੂੰ ਕ੍ਰਿਤਾਰਥ ਕੀਤਾ।

ਸੰਤ ਤਾਰਾ ਸਿੰਘ, ਸੰਤ ਨਿਰੰਜਨ ਸਿੰਘ ਤੇ ਸੰਤ ਫੌਜਾ ਸਿੰਘ ਜੀ ਨੇ ਕੀਰਤਨ ਦੁਆਰਾ ਸੰਗਤਾਂ ਨੂੰ ਨਿਹਾਲ ਕੀਤਾ।

ਸ੍ਰ. ਤੇਜਾ ਸਿੰਘ ਜੀ ਐਮ. ਐਲ. ਸੀ, ਸ੍ਰੀ ਮੁਰਲੀ ਧਰ ਜੀ ਪ੍ਰਧਾਨ ਜਨਸੰਗ, ਤੇ ਮਾਸਟਰ ਨਿਹਾਲ ਸਿੰਘ ਜੀ ਨੇ ਆਪਣੇ ਪੁਸ਼ਪ ਭੇਟ ਕੀਤੇ। ਲੰਗਰ ਗੁਰੂ ਕਾ ਅਤੁਟ ਵਰਤਿਆ। ੨॥) ਸਤਿਜੁਗ ਨੂੰ ਸਹਾਇਤਾ ਦਿਤੇ।

**ਅਫ੍ਰੀਕਾ**—ਸ੍ਰ. ਗੱਜਣ ਸਿੰਘ ਜੀ ਆਪਣੀ ਬੀਬੀ ਦੇ ਅਨੰਦ ਕਾਰਜ ਸਮੇਂ ੧੫ ਸ਼ਲਿੰਗ ਸਤਿਜੁਗ ਵਾਸਤੇ ਭੇਜਦੇ ਹਨ।

(ਗਿਆਨ ਸਿੰਘ ਜਕੱਤ੍ਰ ਕੀਨੀਆ

**ਸਹਾਰਨ ਪੁਰ**—ਸੰਤ ਪ੍ਰੀਤਮ ਸਿੰਘਕੂਕਾ ਅਪਣੇ ਕਾਕੇ ਦੀ ਵਰ੍ਹੇ ਗੰਢ ਦੀ ਖੁਸ਼ੀ ਵਿਚ ੨॥) ਸਤਿਜੁਗ ਨੂੰ ਸਹਾਇਤਾ ਭੇਜਦੇ ਹਨ।

**ਝਾਂਸੀ**— ਪਿਛਲੇਰੇ ਪਰਚੇ ਵਿਚ ਸੂਬਾ ਕਿਸ਼ਨ ਸਿੰਘ ਜੀ ਵਲੋਂ ਜੋ ਸਹਾਇਤਾ ਪੁਜੀ ਉਸ ਨਾਲ ਠੀਕ ਟਿਕਾਣਾਂ ਜਾਂ ਥਾਂ ਨਹੀਂ ਸੀ ਲਿਖਿਆ। ਉਹ ਝਾਂਸੀ ਹੈ।

**ਈਸਟ ਅਫ੍ਰੀਕਾ**—ਸ੍ਰ. ਨਸੀਬ ਸਿੰਘ ਜੀ ਆਪਣੇ ਸਪੁਤ੍ਰ ਸ੍ਰ. ਤੇਜਾ ਸਿੰਘ ਜੀ ਨੂੰ ਉਚੀ ਵਿਦਿਆ ਪ੍ਰਾਪਤ ਕਰਨ ਲਈ ੮-੮-੫੫ ਨੂੰ ਇੰਗਲੈਂਡ ਭੇਜਿਆ ਸੀ ਉਸ ਦੀ ਖੁਸ਼ੀ ਵਿਚ ੧੨੫ ਸ਼ਲਿੰਗ ਸਤਿਜੁਗ ਦੀਸਹਾਇਤਾ ਲਈ ਭੇਜੇ ਹਨ।

ਅਸੀਂ ਸਤਿਗੁਰ ਜੀ ਅਗੇ ਪ੍ਰਾਰਥਨਾ ਕਰਦੇ ਹਾਂ ਕਿ ਤੇਜਾ ਸਿੰਘ ਜੀ ਗੁਰਸਿਖ ਰਹਿੰਦੇ ਹੋਏ ਉਚ ਵਿਦਿਆ ਪ੍ਰਾਪਤ ਕਰਕੇ ਪ੍ਰਸੰਨਤਾ ਸਹਿਤ ਵਾਪਸ ਆਕੇ ਦੇਸ਼ਾ ਸਵ ਕਰਨ

**ਮੰਡੀ**:—ਸ੍ਰ. ਭਜਨੀਕ ਸਿੰਘ ਜੀ ਮੰਡੀ ਤੋਂ ਖਬਰ ਦੇਂਦ ਹਨ ਕਿ ਏਥੇ ਪੋਹ ਸੁਦੀ ਸਤਮੀ ਦਾ ਦਿਨ ਬੜੀ ਧੂਮ ਧਾਮ ਨਾਲ ਮਨਾਇਆ ਗਿਆ। ਇਸ ਦੇ ਨਾਲ ਮਲੇਰ ਕੋਟਲੇ ਦੇ ਸ਼ਹੀਦਾਂ ਦਾ ਦਿਨ ਮਨਾਇਆ। ਤਿਨ ਦਿਨ ਸਤਿਸੰਗ ਹੁੰਦਰਹੇ,ਲੰਗਰ ਵਰਤਦੇਰਹੇ ਇਸ ਸਮੇਂ ਅਖੰਡ ਪਾਠ ਦਾ ਭੋਗ ਵੀ ਪਾਇਆ ਗਿਆ। ਸੰਤ ਸੇਵਾ ਸਿੰਘ ਜੀ ਨੇ ਆਪਣੇ ਦੀਵਾਨ ਵਿਚ ਇਹਨਾਂ ਮਹਾਨ ਦਿਨਾਂ ਤੇ ਬਹੁਤ ਚਾਨਣਾ ਪਾਇਆ।

**ਮੰਡੀ**-ਮੰਡੀ ਵਿਚ ਅੱਗ ਲਗਣ ਦੀ ਘਟਨਾ ਸੁਣਕੇ ਸਾਨੂੰ ਬਹੁਤ ਖੇਦ ਹੋਇਆ ਹੈ। ਬਾਬੂ ਬੂਟਾ ਸਿੰਘ ਜੀ ਸੂਬਾ ਮੰਡੀ ਤੇ ਹੋਰ ਜਿਨ੍ਹਾਂ ਸਜਨਾਂ ਦਾ ਇਹ ਦੁਰਘਟਨਾਂ ਵਿਚ ਆਰਥਕ ਨੁਕਸਾਨ ਹੋਇਆ ਹੈ, ਸਾਡੀ ਉਹਨਾਂ ਨਾਲ ਪੂਰਨ ਹਮਦਰਦੀ ਹੈ। ਉਹਨਾਂ ਸਜਨਾਂ ਦੀ ਹਿੰਮਤ ਦੀ ਅਸੀ ਖਾਸ ਦਾਦ ਦੇਂਦੇ ਹਾਂ ਜਿਨਾਂ ਤਿਨ ਸੌ ਦੇ ਕਰੀਬ ਮਿਟੀ ਦੇ ਤੇਲ ਦੇ ਟੀਨ ਬਲਦੀ ਅਗ ਚੋਂ ਕਢਕੇ ਸਾਰੇ ਸ਼ਹਿਰ ਨੂੰ ਸੜਨ ਤੋਂ ਬਚਾ ਲਿਆ।

**ਕੁਸਮੋ ਅਫ੍ਰੀਕਾ**--ਪੋਹ ਸੁਦੀ ਸਤਮੀਂ ਦਾ ਦਿਹਾੜਾ ਵਡਾ ਸ਼ਾਨ ਨਾਲ ਮਨਾਇਆ ਗਿਆ ਅਖੰਡ ਪਾਠ ਦੇ ਭੋਗ ਉਪਰੰਤ ਕੀਰਤਨ ਦਾ ਪ੍ਰਵਾਹ ਖੂਬ ਚਲਿਆ; ਤੇ ਲੰਗਰ ਵਰਤਿਆ।

ਇਸ ਸਮੇਂ ਤਿੰਨ ਸੌ ਇਕ ਸ਼ਲਿੰਗ ਧਰਮ ਕਾਰਜਾਂ ਲਈ ਕਢ ਗਏ। ਜਿਸ ਵਿਚੋਂ ੨੦ ਲੰਗਰ ਸ੍ਰੀ ਭੈਣੀ ਸਾਹਿਬ ਤੇ ਦਸ ਸ਼ਲਿੰਗ ਮਾਤ੍ਰਜੁਗ' ਨੂੰ ਭੇਟ ਕੀਤੇ ਗਏ।

**ਕੁਸਮੋ ਅਫ੍ਰੀਕਾ**--ਸ੍ਰੀ ਅਮਰ ਸਿੰਘ ਜੀ ਧੰਜਲ ਮਾਲਿਕ 'ਪੈਰਾਮਾਊਂਟ ਇੰਜੀਨੀਅਰਿੰਗ ਵਰਕਸ਼ਾਪ, ਨੇ ਆਪਣੇ ਗ੍ਰਹਿ ਵਿਖੇ ਅਖੰਡ ਪਾਠ ਦਾ ਭੋਗ ਪਾਇਆ। ਕੀਰਤਨ ਤੇ ਲੰਗਰ ਨਾਲ ਸੰਗਤਾਂ ਅਤਿਅੰਤ ਪ੍ਰਸੰਨ ਹੋਈਆਂ। ਇਸ ਸਮੇਂ ਆਪ ੪੨੧ ਸ਼ਲਿੰਗ ਧਰਮ ਕਾਰਜਾਂ ਲਈ ਅਰਦਾਸ ਕਰਾਏ ਜਿਸ ਵਿਚੋਂ ੨੫ ਸ਼ਲਿੰਗ ਭੈਣੀ ਸਾਹਿਬ ਭੇਜੇ ਗਏ।

**ਕੁਸਮੋ ਅਫ੍ਰੀਕਾ**—ਸ੍ਰ: ਹਾਕਮ ਸਿੰਘ ਜੀ ਆਪਣੇ ਸਪੁਤ੍ਰ ਕਾਕਾ ਦਿਲਬੀਰ ਸਿੰਘ ਦੀ ਕੁੜਮਾਈ ਸਮੇਂ ੪੬ ਸ਼ਲਿੰਗ ਸ੍ਰੀ ਭੈਣੀ ਸਾਹਬ ਦੇ ਲੰਗਰ ਨੂੰ ਭੇਜੇ।

**ਮੰਡੀ**—ਸ੍ਰੀ ਸਤਿਗੁਰੂ ਰਾਮ ਸਿੰਘ ਜੀ ਪ੍ਰਕਾਸ਼ ਉਤਸ਼ਵ ਸੰਗਤ ਨੇ ਤਿੰਨ ਦਿਨ ਬੜੇ ਉਤਸ਼ਾਹ ਨਾਲ ਮਨਾਇਆ। ਸ੍ਰੀ ਅਖੰਡ ਪਾਠ ਦੇ ਭੋਗ ਉਪਰੰਤ ਸਤਿਗੁਰਾਂ ਦੇ ਜੀਵਨ ਤੇ ਬਾਬੂ ਬੂਟਾ ਸਿੰਘ ਜੀ ਤੇ ਹੋਰ ਸਜਨਾ ਨੇ ਕਾਫੀ ਰੋਸ਼ਨੀ ਪਾਈ। ਉਥੋਂ ਦੀ ਸੰਗਤ ਨੇ ਮਿਲਕੇ ਵਾਰਾ ਲਾਇਆ। ਰਾਤ ਨੂੰ ਕਈ ਲੈਕਚਰਾਰਾਂ ਨੇ ਸਤਿਗੁਰਾਂ ਦਾ ਮਿਸ਼ਨ ਸੰਗਤ ਸਾਹਮਣੇ ਰਖਿਆ। ਸੰਤ ਸੇਵਾ ਸਿੰਘ ਜੀ ਨੇ ਕੀਰਤਨ ਕੀਤਾ। ਕਈ ਕਵੀ ਸਜਨਾ ਨੇ ਕਵਿਤਾਵਾਂ ਸੁਣਾਕੇ ਸੰਗਤਾਂ ਨੂੰ ਨਿਹਾਲ ਕੀਤਾ। ਗੁਰੂ ਕਾ ਲੰਗਰ ਅਤੁਟ ਵਰਤਾਇਆ।

(ਪਤ੍ਰ ਪ੍ਰੇਰਕ)

**ਕਾਲਕਾ:**—ਭਾਵੇਂ ਏਥੇ ਨਾਮਧਾਰੀ ਸੰਗਤ ਵੇਖਣ ਨੂੰ ਥੋਹੜੀ ਹੈ, ਪਰ ਏਥੋਂ ਦੇ ਸਾਰੇ ਗੁਰਸਿਖਾਂ ਨੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਪ੍ਰਕਾਸ਼ ਦਿਨ ਬੜੇ ਉਤਸ਼ਾਹ ਨਾਲ ਮਨਾਇਆ ਸਾਰਾ ਦਿਨ ੧੯ ਫਰਵਰੀ ਨੂੰ ਸਿਮਰਨ ਹੁੰਦਾ ਰਿਹਾ। ਸੰਤ ਭਗਤ ਸਿੰਘ ਜੀ ਮੋਰੋਵਾਲਿਆਂ ਨੇ ਅਪਣੇ ਕੀਰਤਨ ਤੇ ਲੈਕਚਰ ਦੁਆਰਾ ਸੰਗਤ ਨੂੰ ਨਿਹਾਲ ਕੀਤਾ। ਸਥਾਨਕ ਰਾਗੀਆਂ ਨੇ ਆਸਾ ਦੀ ਵਾਰ ਦਾ ਕੀਰਤਨ ਕੀਤਾ। ਸੰਤ ਕਪੂਰ ਸਿੰਘ ਜੀ ਨੇ ਕਥਾ ਵਿਚ ਗੁਰੂ ਦੀ ਮਹਿਮਾ ਦਸੀ। ਰਾਤ ਨੂੰ ਬਾਰਾਂ ਵਜੇ ਦੀਵਾਨ ਦੀ ਸਮਾਪਤੀ ਹੋਕੇ ਅਰਦਾਸਾ ਕੀਤਾ।

(ਹਰਦਿਆਲ ਸਿੰਘ ਕਾਲਕਾ)

**ਸੰਖੇਪ ਜੀਵਨੀ:**-ਸ੍ਰ: ਤੇਜਾ ਸਿੰਘ ਫਲੇਰਾ ਸਪੁਤ੍ਰ ਸ੍ਰ: ਨਸੀਬ ਸਿੰਘ ਪੋਤਰੇ ਸ੍ਰ: ਅਮਰ ਸਿੰਘ (ਗ੍ਰਾਮ ਜਾਰਾ ਏਰਾ ਜਿਲਾ ਜਲੰਧਰ) ਆਪ ਜੀ ੮-੯-੫੫ ਨੂੰ ਹਵਾਈ ਜਹਾਜ ਰਾਹੀਂ ਇੰਗਲੈਂਡ ਨੂੰ ਉਚ ਵਿਦਯਾ ਪ੍ਰਾਪਤੀ ਵਾਸਤੇ ਚਲੇ ਗਏ ਹਨ। ਆਪ ਜੀ ਨੇ ਨਰੋਰੋ ਮੈਨਨਗਾਈ ਹਾਈ ਸਕੂਲ ਵਿਚੋਂ ਪੰਜ ਕਰੈਡਿਟ ਲੈਕੇ ਸੀਨੀਅਰ ਕੈਮਬਰਿਜ (ਲੰਡਨ) ਪਾਸ ਕੀਤੀ। ਆਪ ਜੀ ਸਕੂਲ ਵਿਚ ਹਮੇਸ਼ਾਂ ਪਹਿਲਾ ਯਾ ਦੂਸਰਾ ਨੰਬਰ ਔਂਦੇ ਸਨ। ਆਪ ਜੀ ਫੁਟਬਾਲ ਦੇ ਬੜੇ ਮਸ਼ਹੂਰ ਖਲਾੜੀ ਹਨ।

ਆਪ ਜੀ ਸਕੂਲ ਦੀ ਹਾਕੀ ਦੀ ਟੀਮ ਦ ਕਪ ਤਾਨ ਸਨ। ਔਰ ਸਕੂਲ ਵਿਚ ਆਪ ਜ ਨੇ ਕਈ ਇਨਾਮ ਪ੍ਰਾਪਤ ਕਰਕੇ ਆਪਨੀ ਸਿਖ ਕੌਮ ਤੇ ਸਕੂਲ ਦਾ ਨਾਮ ਉਚਾ ਕੀਤਾ। ਤੇ ਅਸਾਂ ਆਸ ਰਖਦੇ ਹਾਂ ਕਿ ਆਪ ਉਚ ਵਿਦਿਆ ਹਾਸਲ ਕਰਕੇ ਆਪਨੀ ਕੌਮ ਦਾ ਨਾਮ ਉੱਚਾ ਕਰਨ ਆਪ ਜ ਪੂਰੇ ਗੁਰ ਸਿਖ ਤੇ ਗੁਰੂ ਘਰ ਦੇ ਪਰੇਮੀ ਹਨ।

# ਸ਼ੋਕ ਸਮਾਚਾਰ

## ਆਹ ! ਸੰਤ ਸੁਖਦੇਵ ਸਿਘ ਜੀ

ਇਹ ਖਬਰ ਸੁਨਕੇ ਨਾਮਧਾਰੀ ਪੰਥ ਵਿਚ ਇਕ ਸ਼ੋਕਮਈ ਲਹਿਰ ਦੌੜ ਜਾਵੇਗੀ। ਕਿ ਸੰਤ ਸੁਖਦੇਵ ਸਿੰਘ ਜੀ ੧੯ ਫਰਵਰੀ ੧੯-੫੬ ਮੁਤਾਬਕ ੭ ਫਗਣ ੨੦੧੨ ਦਿਨ ਸਨਚਰ ਵਾਰ ਰਾਤ ਨੂੰ ੮–੩੦ ਤੇ ਨਾਮ-ਧਾਰੀ ਧਰਮਸਾਲਾ ਪਹਾੜ ਗੰਜ ਦਿਲੀ ਵਿਖੇ ਅਕਾਲ ਚਲਾਣਾ ਕਰ ਗਏ ਹਨ।

ਸਤ ਸੁਖਦੇਵ ਸਿਘ ਜੀ ਦਾ ਜਨਮ ਅਸ-ਥਾਨ ਗਿੱਲ ਜਿਲਾ ਸ਼ੇਖੂਪੁਰਾ ਸੀ। ਆਪ ਜੀ ਦੇ ਪਿਤਾ ਜੀ ਦਾ ਨਾਮ ਸੰਤ ਅਰੂੜ ਸਿੰਘ ਜੀ ਤੇ ਮਾਤਾ ਜੀ ਦਾ ਨਾਮ......ਸੰਤ ਜੀ ਕ੍ਰੀਬ ਸੋਲਾਂ ਸਤਾਰਾਂ ਸਾਲਾਂ ਦੀ ਉਮਰ ਵਿਚ ਹੀ ਸ੍ਰੀ ਸਤਿ ਗੁਰੂ ਪ੍ਰਤਾਪ ਸਿੰਘ ਜੀ ਦੇ ਹੁਕਮ ਨਾਲ ਸੰਤ ਰਲਾ ਸਿੰਘ ਜੀ ਦੀ ਸੇਵਾ ਵਿਚ ਆ ਗਏ ਸਨ ਇਹਨਾਂ ਨੇ ਜਿਸ ਰੀਝ ਤੇ ਚਾਅ ਨਾਲ ਸੰਤ ਰਲਾ ਸਿੰਘ ਜੀ ਦੀ ਸੇਵਾ ਕੀਤੀ ਉਹ ਨਾਮ-ਧਾਰੀ ਪੰਥ ਕੋਲੋਂ ਕੋਈ ਲੁਕੀ ਛਿਪੀ ਨਹੀਂ।

ਆਪਨੂੰ ਕੋਈ ਖਾਸ ਬੀਮਾਰੀ ਨਹੀਂ ਹੋਈ. ਕੇਵਲ ਸਤਿਗੁਰੂ ਰਾਮ ਸਿੰਘ ਜੀ ਦੀ ਯਾਦ ਵਿਚ ਭਜਨ ਕਰਦੇ ਅਕਾਲ ਪੁਰਖ ਦੇ ਚਰਨਾਂ ਵਿਚ ਜਾ ਪਹੁੰਚੇ।

ਆਪ ਨੇ ਸਾਰੀ ਜ਼ਿੰਦਗੀ ਸੋਧ ਤੇ ਉਚ ਅਚਾਰ ਨੂੰ ਅਪਣਾ ਨਿਸ਼ਾਨਾ ਬਣਾਈ ਰਖਿਆ ਤੇ ਅਪਣ ਉਤੇ ਕੋਈ ਕਲੰਕ ਨਹੀਂ ਲਗਣ ਦਿਤਾ।

ਸਤਿਗੁਰੂ ਰਾਮ ਸਿੰਘ ਜੀ ਸੰਤਾਂ ਦੀ ਆਤਮਾਂ ਨੂੰ ਆਪਣੇ ਚਰਨਾਂ ਵਿਚ ਨਿਵਾਸ ਬਖਸ਼ਣ ਤੇ ਸਨਬੰਧੀਆਂ ਨੂੰ ਭਾਣਾ ਮੰਨਣ ਦਾ ਬਲ ਪ੍ਰਦਾਨ ਕਰਨ।

## ਬਾਬੂ ਨਰੈਣ ਸਿੰਘ ਜੀ ਸੂਬਾ ਲਖਨਊ ਵਾਲੇ

ਇਹ ਖਬਰ ਬੜ ਦੁਖ ਨਾਲ ਸੁਣੀ ਜਾਵੇਗੀ ਕਿ ਬਾਬੂ ਨਾਰਾਇਣ ਸਿੰਘ ਜੀ ਆਪਣੇ ਨਗਰ ਚਾਟੀਵਿੰਡ ਜ਼ਿਲਾ ਅੰਮ੍ਰਿਤਸਰ ਵਿਖੇ ੧੬ ਪੋਹ ੨੦੧੨ ਮੁਤਾਬਕ ੩੧ ਦਸੰਬਰ ੧੯-੫੫ ਅਕਾਲ ਚਲਾਣਾ ਕਰ ਗਏ ਹਨ। ਬਾਬੂ ਜੀ ਦੇ ਅੰਦਰ ਪੰਥਕ ਪ੍ਰੇਮ ਕੁਟ ਕੁਟ ਭਰਿਆ ਹੋਇਆ ਸੀ। ਆਪ ਦਾ ਸਤਿਜੁਗ ਨਾਲ ਖਾਸ ਪ੍ਰੇਮ ਸੀ। ਆਪਦੇ ਨਮਿਤ ਪਾਠ ਦਾ ਭੋਗ ੩ ਮਾਘ ਨੂੰ ਪਿਆ ਭੋਗ ਸਮੇਂ ਸ੍ਰੀ ਬਾਬਾ ਜਗਜੀਤ ਸਿੰਘ ਜੀ ਤੇ ਹੋਰ ਨਾਮਧਾਰੀ ਮਹਾਨ ਭਾਵਾਂ ਨੇ ਦਰਸ਼ਨ ਦਿਤੇ ਤੇ ਬਾਬੂ ਜੀ ਦੀ ਆਤਮਾਂ ਨੂੰ ਅਕਾਲ ਪੁਰਖ ਨਾਲ ਇਕ ਮਿਕ ਹੋਣ ਦੀ ਅਰਦਾਸ ਕੀਤੀ।

ਸਾਡੀ ਆਪਦੇ ਸਨਬੰਧੀਆਂ ਨਾਲ ਪੂਰਨ ਹਮਦਰਦੀ ਹੈ ਤੇ ਸਾਡੀ ਪ੍ਰਾਰਥਨਾ ਹੈ ਕਿ ਸਨਬੰਧੀਆਂ ਨੂੰ ਸਤਿਗੁਰੂ ਭਾਣਾ ਮੰਨਣ ਦਾ ਬਲ ਬਖਸ਼ੇ।

ਇਸ ਸਮੇਂ ੭॥) ਲੰਗਰ ਤੇ ਸਤਿਜੁਗ ਦੀ ਭਟਾ ਕੀਤੇ ਗਏ।

## ਸਾਧਰਨ ਪਾਠ ਦੀ ਸਹੈਤਾ

ਸ੍ਰੀਮਾਨ ਬਾਬੂ ਨਰੈਣ ਸਿੰਘ ਜੀ ਚਾਟੀ-ਵਿੰਡ ਲਹਾਂ ਵਾਲੇ ਅਕਾਲ ਚਲਾਣਾ ਕਰ ਗਏ ਸਨ ਓਹਨਾਂ ਦੀ ਆਤਮਾਂ ਨੂੰ ਸ਼ਾਂਤੀ ਵਾਸਤੇ ਪਰਵਾਰ ਨੇ ੧੬-੧ ਪ੬ ਨੂੰ ਸ੍ਰੀ ਗ੍ਰੰਥ ਸਾਹਿਬ ਜੀ ਦਾ ਭਗ ਪਵਾਇਆ ਅਤੇ ਅਰਦਾਸਾ ਕੀਤਾ ਗਿਆ ਹਠ ਲਿਖੀ ਮਾਇਆ ਅਰਦਾਸ ਕਰਾਈ।

੨੧) ਸ੍ਰੀ ਜੀਵਨ ਨਗਰ ਗੋਲਕ ਗੁਰੂ ਜੀ ਕੀ
- ੧੧) ਪਾਠੀ ਦੀ ਭੇਟਾ
- ੧।) ਮੁੰਨੀਆਣਾ ਚਾਟੀਵਿੰਡ
- ੧।) ਗੁਰਦੁਆਰਾ ਮਜਹਬੀਆਂ
- ੨॥) ਸਕੂਲ ਚਾਟੀਵਿੰਡ
- ੫) ਲੰਗਰ ਸ੍ਰੀ ਭੈਣੀ ਸਾਹਿਬ
- ੨॥) ਸਤਿਜੁਗ ਅਖਬਾਰ
- ੨॥) ਗੁਃ ਨਾਮਧਾਰੀਆਂ ਸ੍ਰੀ ਅੰਮ੍ਰਿਤਸਰ
- ੧।) ਕੌਮੀ ਸੰਦੇਸ਼
- ੧।) ਰਾਮਗੜ੍ਹੀਆ ਗਜਟ ਸ਼ਿਮਲਾ
- ੧।) ਨਾਮਧਾਰੀ ਧਰਮਸਾਲਾ ਲਖਨਊ
- ੧।) ਸਿੰਘ ਸਭਾ ਲਖਨਊ
- ੧।) ਗੁਃ ਰਾਮਗੜ੍ਹੀਆ ਲਖਨਊ
- ੧।) ਰਾਃ ਹਾਈ ਸਕੂਲ ਅੰਮ੍ਰਿਤਸਰ

[ਲੇਖਕ ਹਜਾਰਾ ਸਿੰਘ ਲਖਨਊ

## ਸੰਤ ਚਾਨਣ ਸਿੰਘ ਜੀ ਸਿਆਲ ਕੋਟ ਵਾਲੇ

ਸੰਤ ਚਾਨਣ ਸਿੰਘ ਜੀ ਪੰਥਦੇ ਖਾਸ ਸੇਵਾ-ਦਾਰਾਂ ਵਿਚੋਂ ਇਕ ਸਨ। ਇਹਨਾਂ ਦੀ ਸੇਵਾ ਨੂੰ ਉਹ ਸੰਗਤਾਂ ਭਲੀ ਭਾਂਤ ਜਾਣਦੀਆਂ ਹੋਣਗੀਆਂ ਜਿਨ੍ਹਾਂ ਦਾ ਦੇਸ਼ ਵੰਡ ਤੋਂ ਪਹਿਲਾਂ ਸਿਆਲ ਕੋਟ ਆਉਣ ਜਾਣ ਸੀ।

ਆਪ ੧੬ ਜਨਵਰੀ ਸੋਮਵਾਰ ਰਾਤਦੇ ਸਤ ਵਜੇ ਅਚਾਨਕ ਅਕਾਲ ਚਲਾਣਾ ਕਰ ਗਏ। ੧੭ਜਨਵਰੀ ਨੂੰ ਆਪ ਦਾ ਅੰਤਮ ਸੱਸਕਾਰ ਕੀਤਾ ਗਿਆ। ਆਪਦੇ ਨਵਿਤ ਪਾਠ ਦਾ ਭੋਗ ੨੮ ਜਨਵਰੀ ਸਨੀਚਰ ਵਾਰ ਨੂੰ ਪਾਇਆ ਗਿਆ।

ਆਪ ਅਜ ਕਲ ਦਿਲੀ ਵਿਚ ਨਿਵਾਸ ਰਖਦੇ ਸਨ। ਆਪ ਹਰ ਸਮੇਂ ਅਪਨੇ ਮਿਲਣ ਵਾਲਿਆਂ ਨਾਲ ਸਤਿਗੁਰਾਂ ਦੇ ਬਚਨ ਸੰਤਾਂ ਦੀਆਂ ਕਥਾ ਕਰਦੇ ਰਹਿੰਦੇ ਸਨ। ਆਖਰੀ ਸਮੇਂ ਤਕ ਆਪ ਭਜਨ ਬਾਣੀ ਵਿਚ ਪ੍ਰਬੀਨ ਰਹੇ। ਤੇ ਸਤ ਸੰਗ ਦੇ ਬਚਨ ਕਰਦੇ ਰਹੇ ਆਪ ਨੇ ਦਿਨੇ ਬਾਰਾਂ ਵਜੇ ਹੀ ਕਹਿ ਦਿੱਤਾ ਸੀ ਕਿ ਅਜ ਅਸਾਂ ਵਿਦਿਆ ਹੋ ਜਾਣਾ ਹੈ!

ਸਾਡੀ ਪ੍ਰਾਰਥਨਾ ਹੈ ਕਿ ਸਤਿਗੁਰੂ ਜੀ ਆਪ ਨੂੰ ਆਪਣੇ ਚਰਨਾਂ ਵਿਚ ਨਿਵਾਸ ਦੇਣ ਤੇ ਸਨੰਬੰਧੀਆਂ ਨੂੰ ਉਹਨਾਂ ਵਾਲੀ ਸੀਤਲਤਾ ਮਿਠਾਸ ਤੇ ਸਤ ਸੰਗਤ ਬਖਸ਼ਣ ਤੇ ਭਾਣਾ ਮੰਨਣ ਦਾ ਬਲਦੇਣ।

**ਸ੍ਰੀ ਮੇਘ ਨਾਥ ਸ਼ਾਹ।** ਸ੍ਰੀ ਮੇਘ ਨਾਥ ਸ਼ਾਹ ਜੀ ਹਿੰਦੋਸਤਾਨ ਦੇ ਵੱਡੇ ਸਾਂਇਸਦਾਨਾਂ ਵਿਚੋਂ ਇਕ ਸਨ। ਪਾਰਲੀਆ ਮੈਂਟ ਦੇ ਮੈਂਬਰ ਸਨ। ਏਨਾਂ ਦੇ ਅਕਾਲ ਚਲਾਨਾ ਕਰ ਜਾਨ ਕਰਕੇ ਹਿੰਦਵਾਸੀਆਂ ਨੂੰ ਬੜਾ ਦੁਖ ਮਹਿਸੂਸ ਹੋਇਆ। ਆਪ ਹਮੇਸ਼ਾ ਅਗਾਂਹ ਵਧੂ ਨੀਤੀ ਲਈ ਲੜਦੇ ਰਹੇ ਹਨ।

## ਚੰਗਮਈਸਿਆਮਤੋਂ ਲੰਗਰ ਨੂੰ ਸਹੈਤਾ

ਸ੍ਰੀ ਸਤਿਗੁਰੂ ਸਚੇ ਪਾਤਸਾਹ ਜੀ ਦੇ ਸਿਆਮ (ਬਸੰਤ ਤੇ ਜਾਣ ਤੇ) ਸ੍ਰ. ਦੀਵਾਨ ਸਿੰਘ ਜੀ ਰਾਹੀ ਓਥੋਂ ਦੀ ਸੰਗਤ ਵਲੋਂ ੭੦੬ ਟਿਕਲ ਲੰਗਰ ਸ੍ਰੀ ਭੈਣੀ ਸਾਹਿਬ, ੮੫੮, ਸ੍ਰੀ ਸਤਿਗੁਰੂਜੀ ਦੀ ਭੇਟਾ ਕੀਤੇ ਗਏ।

## ਅਚਾਰੀਆ ਨਰਿੰਦਰ ਦੇਵ

ਅਚਾਰੀਆ ਜੀ ਹਿੰਦ ਦੇ ਉਘੇ ਵਿਦਵਾਨਾਂ ਤੇ ਰਾਜਨੀਤਕ ਲੀਡਰਾਂ ਵਿਚੋਂ ਇਕ ਸਨ। ਆਪ ਆਪਨੀ ਵਕਾਲਤ ਛਡਕੇ ਨਾ ਮਿਲਵਰਤਨ ਲਹਿਰ ਵਿਚ ਸ਼ਾਮਲ ਹੋ ਗਏ ਸਨ ਤੇ ਉਦੋਂ ਤੋਂ ਲੈਕੇ ਹੁਣ ਤਕ ਦੇਸ਼ ਦੀ ਸੇਵਾਵਿਚ ਤਨੋਂ ਮਨੋਂ ਤੇ ਧਨੋ ਹੋਕੇ ਲੱਗੇ ਰਹੇ ਅਜ ਕਲ ਆਪ ਪਰਜਾ ਸਮਾਜਵਾਦੀ ਪਾਰਟੀ ਦੇ ਨੇਤਾ ਸਨ ਏਨਾਂ ਦੇ ਸੁਰਗਵਾਸ ਹੋ ਜਾਨ ਕਰਕੇ ਹਿੰਦਵਾਸੀਆਂ ਨੂੰ ਬੜਾ ਧੱਕਾ ਲਗਾ ਹੈ।

## ਸ੍ਰਃ ਬਲਾਕਾ ਸਿੰਘ ਜੀ ਦਾ ਅਕਾਲ ਚਲਾਣਾ

ਬੜੇ ਦੁਖ ਨਾਲ ਕਹਿਣਾ ਪੈਂਦਾ ਹੈ ਕਿ ਸ੍ਰਃ ਬਲਾਕਾ ਸਿੰਘ ਜੀ ਰੁੜਕੀ ਵਾਲੇ ਕੁਛ ਦਿਨ ਬੀਮਾਰ ਰਹਿਕੇ ਇਸ ਸੰਸਾਰ ਤੋਂ ੨੩ ਪੋਹ ੨੦੧੨ ਨੂੰ ਚਲਾਣਾ ਕਰ ਗਏ ਹਨ। ਸ੍ਰਃ ਜੀ ਦੀ ਬਿਰਤੀ ਬੜੀ ਹੀ ਚੰਗੀ ਸ਼ੀ ਓਹਨਾਂ ਦਾ ਜੀਵਨ ਹੀ ਆਏ ਸਾਧ ਦੀ ਸੇਵਾ ਕਰਨੀ ਸੀ। ਸ੍ਰ: ਜੀ ਨਮਿਤ ਓਹਨਾਂ ਦੇ ਸਪੁਤ੍ਰ ਸ੍ਰ: ਸ਼ਰਮ ਸਿੰਘ ਵਲੋਂ ਪਾਠ ਦਾ ਭੋਗ ਪਵਾਇਆ ਗਿਆ। ਇਸ ਸਮੇਂ ੫) ਲੰਗਰ ਸ੍ਰੀ ਭੈਣੀ ਸਾਹਿਬ ਤੇ ੫) ਸਤਿਜੁਗ ਨੂੰ ਸਹੈਤਾ ਵਜੋਂ ਦਿਤੇ ਗਏ।

ਅਸੀਂ ਸਤਿਗੁਰੂ ਅਗੇ ਅਰਦਾਸ ਕਰਦੇ ਹਾਂ ਕਿ ਸ੍ਰ: ਜੀ ਦੀ ਆਤਮਾਂ ਨੂੰ ਆਪਣੇ ਚਰਨਾਂ ਵਿਚ ਨਿਵਾਸ ਬਖਸ਼ਣ ਤੇ ਪਿਛੇ ਸਨ ਬੰਧੀਆਂ ਨੂੰ ਭਾਣਾ ਮੰਨਣ ਦਾ ਬਲ ਬਖਸ਼ਣ।

## ਰੀਵੀਊ:—

"ਰਾਮਗੜ੍ਹੀਆ ਗਜ਼ਟ" ਕੌਮ ਪੰਥ ਤੇ ਦੇਸ ਦੀ ਅਧੀ ਕੁ ਸਦੀ ਤੋਂ ਸੇਵਾ ਕਰ ਰਿਹਾ ਹੈ। ਇਸ ਦੇ ਲੇਖਾਂ ਵਿਚ ਵਧ ਤੋਂ ਵਧ ਗਿਆਨ ਦਿਤਾ ਜਾਂਦਾ ਹੈ। ਸਮੂਹ ਜਨਤਾ ਪਾਸ ਅਪੀਲ ਹੈ ਕਿ ਰਾਮਗੜ੍ਹੀਆ ਗਜ਼ਟ ਦੇ ਵਧ ਤੋਂ ਵਧ ਪਾਠਕ ਬਨਣ ਤੇ ਇਸ ਦੀ ਮਾਲੀ ਸਹੈਤਾ ਕਰਨ।

[ਪ੍ਰਤਿਪਾਲ ਜੀ ਥਾਈ ਲੈਂਡ

# ਕਾਹਨੂੰ ਤੀਰ ਬਿਰਹਾ ਦੇ ਲਾਵਨਾ ਏ

੧ ਤੂੰ ਹੀ ਦੱਸ ਕ ਰਹੀ ਹੁਣ ਕੀ ਬਾਕੀ,
ਵੱਲ ਵੱਤਨਾ ਦੇ ਫੇਰਾ ਪਾਵਦਾ ਨਹੀਂ।
੨ ਏਹਨਾਂ ਸਰਾਨਾਂ ਭੇਸ ਵੈਰਾਗਨਾਂ ਦਾ,
ਬਨ ਕਾ ਮੇਹਰ ਦਾਤਾ ਤਰਸ ਖਾਂਵਦਾ ਨਹੀਂ।
੩ ਦਿਸਦੀ ਆਪਣੀ ਉਜੜੀ ਬਾਗ ਖੇੜੀ,
ਰਹਿਮ ਦਿਲ ਤੇਰੇ ਅੰਦਰ ਆਂਵਦਾ ਨਹੀਂ।
੪ ਮਛੂਲੀ ਵਾਂਗ ਪੀਆ ਸਾਨੂੰ ਤੜਫਦ ਨੂੰ,
ਦਰਸ਼ਨ ਦੇ ਕੇ ਪਿਆਸ ਬਝਾਂਵਦਾ ਨਹੀਂ।
੫ ਜੱਦ ਦੇ ਗਏ ਨਾ ਪਰਤ ਕੇ ਵਾਗ ਮੋੜੀ,
ਏਡਾ ਭਾਰਾ ਕੀ ਸਾਥੋਂ ਗੁਨਾਹ ਹੋਇਆ।
੬ ਸਾਡੇ ਔਗਣਾ ਵੱਲ ਚਿਤਾਰ ਨਾਹੀਂ,
ਜਿਉਂ ਆਪ ਸਮੁੰਦਰੋਂ ਪਾਰ ਹੋਇਆ।
੭ ਸਾਡੀ ਯਾਦ ਕੀ ਤੈਨੂੰ ਤੜਪਾਂਵਦੀ ਨਹੀਂ,
ਕਦੀ ਤੇਰਾ ਨਹੀਂ ਦਿਲ ਬੇ ਕਰਾਰ ਹੋਇਆ।
੮ ਪੀਆ ਤੜਫਦੇ ਹਾਂ ਤੇਰੀ ਯਾਦ ਅੰਦਰ,
ਬੱਸ ਰਹਿਮ ਕਰ ਹੋਇਆ ਜੋ ਬਹੁਤ ਹੋਇਆ।
੯ ਮੇਹਨੇ ਦੁਨੀਆਂ ਦੇ ਲੱਗਨ ਇਟ ਵਾਂਗੂ,
ਤੇਰੀ ਯਾਦ ਦਿਲ ਵਿਚੋਂ ਭੁਲਾਈ ਨਾਹੀਂ।
੧੦ ਤੂੰ ਰੁਸ ਜਾ ਅਸੀਂ ਮਨਾ ਲਈਏ,
ਜੋਤ ਆਸ ਵਾਲੀ ਤਾਂ ਬੁਝਾਈ ਨਾਹੀਂ।
੧੧ ਮਾਹੀ ਕਿਸ ਗਲੋਂ ਤੂੰ ਰੁਸ ਬੈਠੋਂ,
ਕੀ ਹੋਂਵਦੇ ਵਰਨੀਆਂ ਪਾਠ ਨਾਹੀਂ।
੧੨ ਸੰਗਤ ਤੇਰੇ ਹੀ ਨਾਮ ਦੀ ਜਪੇ ਮਾਲਾ,
ਕੀ ਪੁਗਿਆ ਤੇਰਾ ਇਕਰਾਰ ਨਾਹੀਂ।
੧੩ ਪੀਆ ਤੂੰ ਹੀ ਦੱਸ ਹੁਣ ਕੀ ਕਰੀਏ,
ਕਿਸ ਸ਼ਰਤ ਤੇ ਤੂੰ ਘਰ ਆਵਣਾ ਏ।
੧੪ ਸਿਦਕ ਸੰਗਤਾਂ ਦਾ ਅਜ਼ਮਾ ਨਾਹੀ,
ਕਾਹਨੂੰ ਤੀਰ ਬਿਰਹਾ ਦੇ ਲਾਂਵਨਾ ਏ।

# ਗੁਰੂ ਨਾਨਕ ਨਗਰ

## ਸਿਰਤਾਜ ਕਾਲੋਨੀ ਕਿਉਂ ਮਿਥੀ ਜਾਂਦੀ ਹੈ ?

੧. **ਗੁਰੂ ਨਾਨਕ ਨਗਰ** ਵਿਚ ਛੋਟੇ ਵਡੇ ਹਰ ਮੇਲ ਦੇ ਪਲਾਟ ਮਿਲ ਸਕਦੇ ਹਨ, ਜਿਸ ਕਰਕੇ ਹਰ ਗਰੀਬ ਅਮੀਰ ਦੀ ਜੇਬ ਨੂੰ ਜਚ ਜਾਂਦੇ ਹਨ।

੨. **ਗੁਰੂ ਨਾਨਕ ਨਗਰ** ਵਿਚ ਪਲਾਟਾਂ ਦੀ ਕੀਮਤ ਆਸਾਨ ਕਿਸਤਾਂ ਦਵਾਰਾ ਵਸੂਲ ਕੀਤੀ ਜਾਣ ਕਰਕੇ ਥੋੜੀ ਆਮਦਨੀ ਵਾਲੇ ਕਿਰਤੀ ਭਰਾਵਾਂ ਲਈ ਖਰੀਦਣੇ ਆਸਾਨ ਹਨ।

੩. **ਗੁਰੂ ਨਾਨਕ ਨਗਰ** ਦੀਆਂ ਸੜਕਾਂ ਖੁਲੀਆਂ ਤੇ ਪੱਕੀਆਂ ਬਣਾਈਆਂ ਗਈਆਂ ਹਨ। ਖੁਲ੍ਹੀ ਤੇ ਸਵੱਛ ਹਵਾ ਸਿਹਤ ਵਾਸਤੇ ਗੁਣਕਾਰੀ ਹੈ।

੪. **ਗੁਰੂ ਨਾਨਕ ਨਗਰ** ਦਾ ਪਾਣੀ ਠੰਡਾ, ਮਿੱਠਾ ਤੇ ਹਾਜ਼ਮਾ ਹੋਣ ਦੇ ਕਾਰਨ ਪੇਟ ਦੇ ਹਰ ਪਰਕਾਰ ਦੇ ਰੋਗਾਂ ਤੋਂ ਬਚਾਈ ਰਖਦਾ ਹੈ।

੫. **ਗੁਰੂ ਨਾਨਕ ਨਗਰ** ਦੀ ਧਰਤੀ ਆਲੇ ਦੁਆਲੇ ਨਾਲੋਂ ਉਚੀ ਹੋਣ ਕਰਕੇ ਪਾਣੀ ਦੀ ਮਾਰ ਤੋਂ ਸੁਰਖਜਤ ਹੈ।

੬. **ਗੁਰੂ ਨਾਨਕ ਨਗਰ** ਦੇ ਪਲਾਟ ਹੋਲਡਰਾਂ ਵਾਸਤੇ ਬਚਿਆਂ ਦੀ ਪੜ੍ਹਾਈ ਲਈ ਮੁੰਡਿਆਂ ਅਤੇ ਕੁੜੀਆਂ ਦੇ ਸਕੂਲ, ਟਰੇਨਿੰਗ ਸੈਂਟਰ, ਹਸਪਤਾਲ ਅਤੇ ਮਾਰਕੀਟ ਆਦਿ ਤਿਲਕ ਨਗਰ ਦੀ ਸਰਕਾਰੀ ਕਾਲੋਨੀ ਦੀਆਂ ਸਾਰੀਆਂ ਹੀ ਸਹੂਲਤਾਂ ਪ੍ਰਾਪਤ ਹਨ।

੭. **ਗੁਰੂ ਨਾਨਕ ਨਗਰ** ਨਵੀਂ ਦਿਲੀ ਦੀ ਤਿੰਨ ਲੱਖ ਦੀ ਆਬਾਦੀ ਨਾਲ ਮਿਲੀ ਹੋਈ ਕਾਲੋਨੀ ਹੈ।

**ਨੋਟਃ**—ਪਲਾਟਾਂ ਦੇ ਖਰੀਦਾਰਾਂ ਵਾਸਤੇ ਮੌਕਿਆ ਮੁਆਇਨਾ ਕਰਾਉਣ ਨੂੰ ਮੋਟਰ ਸਵਾਰੀ ਦਾ ਪਰਬੰਧ ਕਾਲੋਨੀ ਦੇ ਪਰਬੰਧਕਾਂ ਵਲੋਂ ਮੁਫਤ ਕੀਤਾ ਜਾਂਦਾ ਹੈ। ਹੋਰ ਪੁਛ ਗਿਛ ਵਾਸਤੇ ਚਿਠੀ ਪੱਤਰ ਅਥਵਾ ਮਿਲਨ ਦਾ ਪਤਾ ਇਹ ਹੈਃ—

## ਖ਼ਾਲਸਾ ਹਾਊਸਿੰਗ ਸੁਸਾਇਟੀ

ਏ-ਬੀ-੧੩ ਤਿਲਕ ਨਗਰ, ਨਜਫ ਗੜ੍ਹ ਰੋਡ, ਸੰਤਪੁਰਾ ਬੱਸ ਸਟਾਪ
ਦੇ ਸਾਹਮਣੇ ਨਵੀਂ ਦਿਲੀ ੧੮

# ਨਾਮਧਾਰੀ ਹੋਲਾ ਦਿੱਲੀ ਵਿੱਚ ਹੋ ਰਿਹਾ ਹੈ

**ਸਾਧ ਸੰਗਤ ਜੀ ! ਹੋਲੇ ਦੀਆਂ ਤਰੀਕਾਂ ਯਾਦ ਕਰ ਲਵੋ।**
**੧੬–੧੭–੧੮ ਮਾਰਚ ੪–੫-੬ ਚੇਤਰ ਅਤੇ**
**ਸ਼ੁਕਰ–ਸ਼ਨੀਚਰ ਤੇ ਐਤਵਾਰ ਹਨ।**

ਥਾਂ–ਪਟੇਲ ਨਗਰ ਝੰਡੇ ਵਾਲਾ ਨੇੜੇ ਪੰਚ ਕੂਈਆਂ ਰੋਡ ਨਵੀਂ ਦਿਲੀ।
ਇਹ ਤਾਂ ਨਾਮਧਾਰੀਆਂ ਤੋਂ ਬਿਨਾਂ ਸਾਰੇ ਭਾਰਤ ਵਰਸ਼ ਵਿਚ ਪਤਾ ਲੱਗ ਚੁਕਾ ਹੈ ਕਿ ਐਤਕਾਂ ਨਾਮਧਾਰੀ ਹੋਲਾ ਦਿਲੀ ਵਿਚ ਹੋ ਰਿਹਾ ਹੈ–੧੬ ਜਨਵਰੀ ੧੯੫੬ ਨੂੰ ਸਚੇ ਪਾਤਸ਼ਾਹ ਜੀ ਨੇ ਦਿਲੀ ਵਿਚ ਇਸੇ ਭਾਵ ਨੂੰ ਮੁਖ ਰਖਕੇ ਇਕ ਪ੍ਰੈਸ ਕਾਨਫ੍ਰੰਸ ਵੀ ਕੀਤੀ ਸੀ–ਜਿਸ ਕਾਰਨ ਹਿੰਦੋਸਤਾਨ ਦੀਆਂ ਸਭ ਅਖਬਾਰਾਂ ਵਿਚ ਦਿਲੀ ਦੇ ਹੋਲੇ ਬਾਬਤ ਖਬਰਾਂ ਛਪ ਚੁਕੀਆਂ ਹਨ।

ਸਚੇ ਪਾਤਸ਼ਾਹ ਜੀ ਨੇ ਹੋਲੇ ਦੀਆਂ ਤਰੀਕਾਂ ਏਸ ਕਰਕੇ ਬਦਲ ਦਿਤੀਆਂ ਹਨ ਕਿਉਂਕਿ ਹੋਲੀਆਂ ਦੇ ਦਿਨਾਂ ਵਿਚ ਸ਼ਹਿਰੀ ਸੱਜਨਾਂ ਨੂੰ ਇਕ ਦੂਜੇ ਉਤੇ ਰੰਗ ਸੁਟਣ ਦੀ ਬੜੀ ਰੀਝ ਹੁੰਦੀ ਹੈ–ਇਸ ਖੁਸ਼ੀ ਵਿਚ ਹੋ ਸਕਦਾ ਹੈ ਕਿ ਓਹ ਕਿਸੇ ਸਿਖ ਤੇ ਵੀ ਰੰਗ ਸੁਟ ਦੇਣ ਤੇ ਜਿਸ ਦਾ ਨਤੀਜਾ ਪਿਆਰ ਦੀ ਥਾਂ ਨਫਰਤ ਮੱਲ ਲਵੇ।

ਸੋ ਸਭ ਸੰਗਤਾਂ ਉਪਰ ਦਿਤੀਆਂ ਤਰੀਖਾਂ ਯਾਦ ਕਰਕੇ ਹੋਰ ਜਾਣੂ ਸੰਗਤਾਂ ਤਕ ਵੀ ਪੁਚਾ ਦੇਣ ਕਿ ਹੋਲਾ ਅਸਲ ਤਰੀਕਾਂ ਤੋਂ ਪਹਿਲਾਂ ਹੋ ਰਿਹਾ ਹੈ।

ਬਿਸਤਰੇ ਸ਼ੌਕ ਅਨੁਸਾਰ ਲਈ ਆਉਣੇ–ਲੰਗਰ ਗੁਰੂ ਕਾ ਵਰਤੇਗਾ।

ਸ੍ਰੀ ਸਤਿਗੁਰੂ ਰਾਮ ਹਰੀ ਪ੍ਰੈਸ ਸ੍ਰੀ ਜੀਵਨ ਨਗਰ ਜਿਲਾ ਹਸਾਰ ਵਿਖੇ ਗੁਰਦਿਆਲ ਸਿੰਘ ਪ੍ਰਿੰਟਰ ਤੇ ਪਬਲਿਸ਼ਰ ਦੇ ਪ੍ਰਬੰਧ ਨਾਲ ਛਪਿਆ ਤੇ 'ਦਫਤਰ ਸਤਿਜੁਗ' ਸ੍ਰੀ ਜੀਵਨ ਨਗਰ ਵਲੋਂ ਪ੍ਰਕਾਸ਼ਤ ਹੋਇਆ। [ਐਡੀਟਰ ਗੁਰਦਿਆਲ ਸਿੰਘ]